# ਅਣਿਆਲੇ ਤੀਰ

ਲੇਖਕ
ਵਿਧਾਤਾ ਸਿੰਘ ਤੀਰ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

ANNIALEY TEER

*by* VIDHATA SINGH TEER



ਏਸੇ ਕਲਮ ਤੋਂ

- ਨਵੇਂ ਨਿਸ਼ਾਨੇ
- ਸ੍ਰੀ ਦਸ਼ਮੇਸ਼ ਦਰਸ਼ਨ (ਬੈਂਤਾਂ ਵਿਚ)

Published by :
Mehtab Singh, Proprietor, New Book Co., Mai Hiran Gate, Jalandhar.
Ph : 0181-2280045, 2284325, 3293190

ISBN : 81-87476-59-1

ਪਹਿਲੀ ਵਾਰ : 1998, ਦੂਜੀ ਵਾਰ : 2007

ਮੁੱਲ : **100 ਰੁਪਏ**

| | |
|---|---|
| ਪ੍ਰਕਾਸ਼ਕ | ਮਹਿਤਾਬ ਸਿੰਘ,<br>ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।<br>Ph. : 2280045, 3293190, 2284325<br>Fax : 0181-2234081<br>E-mail : contact@newbookcompany.com<br>Website : www.newbookcompany.com |
| ਟਾਈਪ ਸੈਟਿੰਗ | ਸਟਾਰ ਪਲੱਸ, ਨਰਾਇਣ ਨਗਰ, ਬਸਤੀ ਸ਼ੇਖ ਰੋਡ, ਜਲੰਧਰ। |
| ਛਾਪਕ | ਸਰਤਾਜ ਪ੍ਰਿੰਟਿੰਗ ਪ੍ਰੈਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ। |

# ਦੋ ਸ਼ਬਦ

ਪਲੇਠੀ ਦੀ ਸੰਤਾਨ ਭਾਵੇਂ ਸੂਝ-ਬੂਝ ਦੇ ਪੱਖੋਂ ਵਧੇਰੇ ਸੂਖ਼ਮ ਨਾ ਹੋਵੇ, ਪਰ ਮਾਤਾ ਪਿਤਾ ਨੂੰ ਪਿਆਰੀ ਵਧੇਰੇ ਜ਼ਰੂਰ ਹੁੰਦੀ ਹੈ। 'ਅਣਿਆਲੇ ਤੀਰ' ਵੀ ਮੇਰੀ ਪਲੇਠੀ ਦੀ ਸਾਹਿਤਕ ਸੰਤਾਨ ਹੈ, ਇਸ ਲਈ ਮੇਰੇ ਦਿਲ ਵਿਚ ਇਸ ਦੀ ਮਮਤਾ ਉਵੇਂ ਦੀ ਉਵੇਂ ਹੈ। ਭਾਵੇਂ ਇਸ ਤੋਂ ਪਿਛੋਂ ਮੇਰੀ ਕਲਮ ਦੀ ਕੁੱਖ ਵਿੱਚੋਂ ਪੈਦਾ ਹੋਈਆਂ ਸੂਰਤਾਂ 'ਨਵੇਂ ਨਿਸ਼ਾਨੇ', 'ਗੂੰਗੇ ਗੀਤ', 'ਕਾਲ ਕੂਕਾਂ' ਇਸ ਨਾਲੋਂ ਮੁਹਾਂਦਰੇ ਵਿਚ ਸੁਹਣੀਆਂ ਅਤੇ ਸੂਝ-ਬੂਝ ਦੇ ਪੱਖੋਂ ਵਧੇਰੇ ਸਿਆਣੀਆਂ ਜਾਪਦੀਆਂ ਹਨ, ਪਰ ਜਨਮ ਸਭਨਾਂ ਦਾ ਮੇਰੇ ਦਿਲ ਦੇ ਸ਼ਰਧਾਲੂ ਲਹੂ ਵਿਚੋਂ ਹੋਇਆ ਹੈ। ਇਹੋ ਕਾਰਨ ਹੈ ਆਪਣੀ ਇਸ ਜੇਠ-ਪਲੇਠੀ ਸੰਤਾਨ ਨੂੰ ਨਜ਼ਰਾਂ ਸਾਹਮਣੇ ਰੱਖਣ ਦਾ। ਮਮਤਾ ਦੀ ਅੱਖ ਆਪਣੀ ਸੰਤਾਨ ਨੂੰ ਕਦੇ ਵੀ ਅੱਖੋਂ ਉਹਲੇ ਰੱਖ ਕੇ ਚੈਨ ਨਹੀਂ ਪਾ ਸਕਦੀ।

ਇਕ ਗੱਲ ਹੋਰ ਵੀ ਹੈ। ਪਤਾ ਨਹੀਂ ਕਿਹੜੀ ਗੱਲ ਨੇ ਪੰਜਾਬੀਆਂ ਅੰਦਰ ਵੀ "ਅਣਿਆਲੇ ਤੀਰ" ਦਾ ਰਿਸ਼ਤਾ ਮਰਨ ਨਹੀਂ ਦਿੱਤਾ। ਉਹ ਇਸ ਨਾਲ ਅੱਠ ਵਾਰ ਗਲਵਕੜੀ ਪਾ ਕੇ ਵੀ ਨਹੀਂ ਤ੍ਰਿਪਤੇ।ਉਹਨਾਂ ਦੀ ਇਸ ਤੀਬਰ ਅਤੇ ਤੀਖਣ ਪ੍ਰੀਤ-ਮੰਗ ਨੇ ਹੀ ਨੌਵੀਂ ਵਾਰ ਹੁਣ ਨਵਾਂ ਰੂਪ ਧਾਰਿਆ ਹੈ। ਇਸ ਨੂੰ ਉਹਲੇ ਹੋਇਆਂ ਕੁਝ ਵਧੇਰੇ ਵਰ੍ਹੇ ਲੰਘ ਗਏ ਤਾਂ ਨਿਤ ਨਵੀਆਂ ਦਿਲ ਨੂੰ ਟੁੰਬਣ ਵਾਲੀਆਂ ਪ੍ਰੇਮ-ਪਾਤੀਆਂ ਪਹੁੰਚਣ ਲੱਗ ਪਈਆਂ। ਲਿਖਿਆ ਹੁੰਦਾ ਸੀ, "ਅਣਿਆਲੇ ਤੀਰ" ਸਦਾ ਲਈ ਸਾਡੇ ਦਿਲ ਵਿਚ ਵੱਸ ਗਏ ਹਨ—ਹੁਣ ਉਹਨਾਂ ਦਾ ਵਿਛੋੜਾ ਅਸੀਂ ਸਹਿ ਨਹੀਂ ਸਕਦੇ। ਸੋ ਨਵੀਂ ਪੁਸ਼ਾਕ ਵਿਚ ਛੇਤੀ ਦਰਸ਼ਨ ਕਰਾਓ।

ਮੈਂ ਹੋਰ ਹੋਰ ਝੰਬੇਲਿਆਂ ਵਿਚ ਰੁਝਿਆ ਸਾਂ, 'ਅਣਿਆਲੇ ਤੀਰਾਂ' ਵੱਲੋਂ ਅਵੇਸਲਾ, ਉੱਕਾ ਅਵੇਸਲਾ। ਪਰ ਭਾਈ ਸੇਵਾ ਸਿੰਘ ਜੀ (ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ) ਨੇ ਮੈਨੂੰ ਪ੍ਰੇਰ ਹੀ ਲਿਆ। ਇਹ ਹੁਣ ਵਾਲਾ 'ਤੀਰਾਂ' ਦਾ ਰੂਪ ਇਸ ਪ੍ਰੇਰਨਾ ਦਾ ਹੀ ਸਿੱਟਾ ਹੈ। ਵਾਧਾ ਇਹ ਹੈ ਕਿ ਇਸ ਵਾਰੀ 'ਅਣਿਆਲੇ ਤੀਰਾਂ' ਦਾ ਰੂਪ ਨਿਖਾਰਨ, ਸੰਵਾਰਨ ਅਤੇ ਚਮਕਾਉਣ ਵਿਚ ਭਾਈ ਸਾਹਿਬ ਨੇ ਮੇਰੇ ਨਾਲੋਂ ਵੀ ਕਈ ਗੁਣਾਂ ਵੱਧ ਮਿਹਨਤ, ਸੇਵਾ ਸਮਝ ਕੇ ਕੀਤੀ ਹੈ। ਮੈਨੂੰ ਆਸ ਹੈ, ਤੀਰ ਦੇ 'ਤੀਰਾਂ' ਦੇ ਪ੍ਰੇਮੀ ਇਹਨਾਂ ਨੂੰ ਪਹਿਲਾਂ ਨਾਲੋਂ ਵੀ ਵਧੇਰੇ ਪਿਆਰ ਕਰਨਗੇ।

ਮੈਂ ਤਾਂ ਗਦ ਗਦ ਹਾਂ ਪੰਜਾਬੀ ਦੇ ਭੌਰੇ, ਪਾਠਕ-ਪ੍ਰੇਮੀਆਂ ਦੀ ਰਸਿਕ ਲਗਨ ਉਤੇ ਅਤੇ ਪੰਜਾਬੀ ਕਵਿਤਾ ਦੇ ਪਿਆਰ ਉਤੇ, ਕਿ ਉਹਨਾਂ 'ਅਣਿਆਲੇ ਤੀਰਾਂ'

ਦੀ 'ਤੁਕ ਬੰਦੀ' ਨੂੰ ਹੱਦੋਂ ਵੱਧ ਸਤਿਕਾਰਿਆ ਹੈ ਅਤੇ ਸਤਿਕਾਰ ਰਹੇ ਹਨ। ਜਾਪਦਾ ਹੈ ਕਿ 'ਅਣਿਆਲੇ ਤੀਰਾਂ' ਵਿਚ ਭਰੀ ਗੁਰੂ ਸ਼ਰਧਾ, ਗੁਰੂ-ਸਿਦਕ, ਦੇਸ਼-ਭਗਤੀ ਦੇ ਪੰਥਕ ਜਜ਼ਬੇ ਨੇ ਉਹਨਾਂ ਨੂੰ ਸਦਾ ਲਈ ਕੀਲ ਲਿਆ ਹੈ, ਨਹੀਂ ਤਾਂ ਕਾਵਿ-ਕਲਾ ਦੇ ਪੱਖੋਂ ਤਾਂ ਕਵੀ ਦੀ ਇਹ ਬਾਲ-ਖੇਡ ਹੈ, ਤਰੁਟੀਆਂ ਦੀ ਭਰੀ ਹੋਈ, ਅੰਞਾਣ-ਪੁਣੇ ਨਾਲ ਭਰਪੂਰ; ਫੇਰ ਵੀ ਪਾਠਕ ਅਤੇ ਰਸੀਏ ਇਸ ਨੂੰ ਜੀਊਂਦਾ ਰੱਖ ਰਹੇ ਹਨ।

ਮੈਂ ਪਾਠਕਾਂ ਦੀ ਇਸ ਸ਼ਰਧਾ ਲਗਨ ਅਤੇ ਪੰਜਾਬੀ-ਕਾਵਿ ਮਾਣਨ ਦੇ ਜਜ਼ਬੇ ਨੂੰ ਨਿਮਸ਼ਕਾਰਦਾ ਹਾਂ। ਇਸੇ ਉਤਸ਼ਾਹ ਤੋਂ ਪ੍ਰੇਰਤ ਹੋ ਕੇ ਹੁਣ 'ਨਵੇਂ ਨਿਸ਼ਾਨੇ' ਦੀ ਨਵੀਂ ਐਡੀਸ਼ਨ ਅਤੇ ਮੇਰੀ ਬਿਰਧ ਉਮਰ ਦੀ ਜਵਾਨ ਸੰਤਾਨ 'ਭਿੰਨੀ ਰੈਨੜੀਏ' ਦੇ ਰੂਪ ਵਿਚ ਆਪ ਦੇ ਦਰਸ਼ਨਾਂ ਲਈ ਹਾਜ਼ਰ ਹੋ ਰਹੀ ਹੈ। ਆਸ ਹੈ 'ਤੀਰ' ਦੇ ਕਾਵਿ-ਤੀਰ ਖਾਣ ਅਤੇ ਮਾਣਨ ਦਾ ਪ੍ਰੇਮੀ ਇਹਨਾਂ ਨੂੰ ਆਪਣੀ ਮਾਤਾ ਦਾ ਭਾਗ ਜ਼ਰੂਰ ਬਣਾਏਗਾ।

ਗਿਆਨ ਵਿਦਿਆਲਾ ਅੰਮ੍ਰਿਤਸਰ। —ਵਿਧਾਤਾ ਸਿੰਘ 'ਤੀਰ'
5-12-69

# ਤਤਕਰਾ


| ਕੀ | | | ਕਿਥੇ ? |
|---|---|---|---|
| 1. ਹੈਂ ? | ... | ... | 1 |
| 2. ਦੀਦਾਰ ਦੀ ਸਿੱਕ | ... | ... | 8 |
| 3. ਹਰ ਥਾਵਾਂ | ... | ... | 11 |
| 4. ਸਾਧ ਸੰਗਤ | ... | ... | 14 |
| 5. ਪਿਆਰਾ ਗੁਰੂ ਨਾਨਕ | ... | ... | 16 |
| 6. ਸੱਚੇ ਮਲਾਹ | ... | ... | 17 |
| 7. ਹੇ ਗੁਰੂ ਨਾਨਕ ! | ... | ... | 18 |
| 8. ਪੰਚਮ ਪਾਤਿਸ਼ਾਹ | ... | ... | 20 |
| 9. ਧਰਮ ਪੁੰਜ ਗੁਰੂ ਅਰਜਨ ਦੇਵ ਜੀ | ... | ... | 22 |
| 10. ਨਵਾਂ ਸਕੂਲ | ... | ... | 25 |
| 11. ਤੋੜ ਦਿਤੇ | ... | ... | 27 |
| 12. ਅੰਮ੍ਰਿਤ ਪਿਆਲ ਕੇ | ... | ... | 30 |
| 13. ਢੂੰਡ | ... | ... | 32 |
| 14. ਚਮਤਕਾਰ ਤੇਰਾ | ... | ... | 35 |
| 15. ਅੰਤ ਆਪਣਾ ਆਪ ਵੀ ਮਾਰ ਦਿੱਤਾ | ... | ... | 39 |
| 16. ਕਲਗੀਧਰ ਦਾ ਤੀਰ ਰਣ ਵਿਚ | ... | ... | 41 |
| 17. ਸਿਹਰਾ | ... | ... | 43 |
| 18. ਕਲਗੀਧਰ ਦੀ ਸ਼ਾਨ | ... | ... | 46 |
| 19. ਪ੍ਰੇਮ | ... | ... | 49 |
| 20. ਸਿੱਖੀ ਸਿਦਕ | ... | ... | 52 |
| 21. ਅੰਮ੍ਰਿਤ ਦੇ ਘੁੱਟ | ... | ... | 53 |
| 22. ਭਾਈ ਦਿਆਲਾ ਜੀ | ... | ... | 54 |
| 23. ਭਾਈ ਮਤੀ ਦਾਸ ਜੀ | ... | ... | 56 |
| 24. ਸਿਖੀ ਦਾ ਹੌਂਸਲਾ | ... | ... | 58 |
| 25. ਸਿੱਖੀ | ... | ... | 60 |
| 26. ਪ੍ਰਵਾਨ ਹੋਵੇ | ... | ... | 63 |
| 27. ਦੇਸ਼ ਦੀ ਫੁੱਟ | ... | ... | 66 |
| 28. ਅਛੂਤ ਦੇ ਤਰਲੇ | ... | ... | 70 |

| | | | | |
|---|---|---|---|---|
| 29. | ਬਾਲ ਵਿਧਵਾ | ... | ... | 74 |
| 30. | ਕੈਦਣ | ... | ... | 77 |
| 31. | ਕੀਰਨੇ | ... | ... | 80 |
| 32. | ਨੱਕ | ... | ... | 84 |
| 33. | ਗ੍ਰਿਹਸਤ ਨਿਰਬਾਹ | ... | ... | 87 |
| 34. | ਗਰੀਬ ਹਾਲੀ | ... | ... | 89 |
| 35. | ਦੁੱਖੀ ਕਿਰਸਾਨ | ... | ... | 93 |
| 36. | ਗ਼ੁਲਾਮੀ ਤੇ ਆਜ਼ਾਦੀ | ... | ... | 96 |
| 37. | ਮਿਲਾਪ ਦੀ ਮਲ੍ਹਮ | ... | ... | 99 |
| 38. | ਚਾਨਣੀ ਰਾਤ | ... | ... | 102 |
| 39. | ਬੁਲਬੁਲਾ | ... | ... | 104 |
| 40. | ਵਤਨ | ... | ... | 105 |
| 41. | ਹੰਝੂ | ... | ... | 108 |
| 42. | ਬਸੰਤ | .. | ... | 110 |
| 43. | ਚਲੀ ਗਈ | ... | ... | 113 |
| 44. | ਸਾਵਣ | ... | ... | 115 |
| 45. | ਆ ਕੇ ਵੇਖੋ | ... | ... | 117 |
| 46. | ਪੰਜੇ ਦੀ ਤਾਰ | ... | ... | 120 |
| 47. | ਨੂਰੀ ਚੰਦ | ... | ... | 123 |
| 48. | ਨੂਰ ਦਿਸਿਆ | ... | ... | 125 |
| 49. | ਮੀਰੀ ਪੀਰੀ ਵਾਲੇ | ... | ... | 127 |
| 50. | ਦਿੱਲੀ ਨੂੰ | ... | ... | 129 |
| 51. | ਤੇਗ ਬਹਾਦਰ | ... | ... | 131 |
| 52. | ਕ੍ਰਿਪਾਨ ਤੇਰੀ | ... | ... | 133 |
| 53. | ਤੇਰੇ ਚਰਨ | ... | ... | 135 |
| 54. | ਤੇਰਾ ਦਿਲ | ... | ... | 137 |
| 55. | ਤਾਰ ਦਿੱਤਾ | ... | ... | 139 |
| 56. | ਪਿਆਰੇ ਦੀ ਭਾਲ | ... | ... | 141 |
| 57. | ਬਰਕਤਾਂ ਦੇ ਸਾਂਈਂ | ... | ... | 143 |
| 58. | ਸਿੱਖੀ ਸਿਦਕ | ... | ... | 146 |
| 59. | ਅੰਤਲਾ ਦਰਬਾਰ | ... | ... | 148 |
| 60. | ਲਾਹੌਰ ਅਤੇ ਸ਼ੇਰਿ-ਪੰਜਾਬ | ... | ... | 151 |

| | | | |
|---|---|---|---|
| 61. ਜਿੰਦਾ | ... | ... | 154 |
| 62. ਸਮਾਧ | ... | ... | 156 |
| 63. ਸਰਦਾਰ ਜੱਸਾ ਸਿੰਘ ਆਹਲੂਵਾਲੀਆ | ... | ... | 159 |
| 64. ਸਰਦਾਰ ਸਾਹਿਬ | ... | ... | 162 |
| 65. ਨਨਕਾਣੇ ਦੇ ਰਾਹੀ | ... | ... | 165 |
| 66. ਸੁਹੰਢਣਾ ਦਾਜ | ... | ... | 167 |
| 67. ਸਹੁਰੇ ਜਾਂਦੀ ਧੀ ਨੂੰ | ... | ... | 170 |
| 68. ਤੇਗ਼ ਦਾ ਭਗਤ | ... | ... | 172 |
| 69. ਬੁੱਢਾ | ... | ... | 174 |
| 70. ਗ਼ਰੀਬ | ... | ... | 178 |
| 71. ਬਰਸਾਤ ਦਾ ਗੀਤ | ... | ... | 180 |
| 72. ਮੁਸੀਬਤਾਂ | ... | ... | 182 |
| 73. ਮਾਂ ਪੁੱਤਰ | ... | ... | 185 |
| 74. ਖਿੰਡੇ ਬੱਦਲ | ... | ... | 188 |
| 75. ਬੁਲਬੁਲੇ ਨੂੰ | ... | ... | 189 |
| 76. ਮੇਲਾ | ... | ... | 191 |
| 77. ਵਕੀਲ ਦੀ ਮਾਂ | ... | ... | 195 |
| 78. ਸ਼ਰਾਬੀ ਜੁੰਡੀ | ... | ... | 200 |
| 79. ਕੁਝ ਧਾਰਮਿਕ ਗੀਤ, ਅਨੋਖੇ ਦਰਸ਼ਨ | ... | ... | 205 |
| 80. ਅੰਮ੍ਰਿਤ ਪੀ | ... | ... | 206 |
| 81. ਆਗਮਨ | ... | ... | 207 |
| 82. ਬਚਾ ਆਣ ਕੇ | ... | ... | 208 |
| 83. ਆ ਗਿਆ | ... | ... | 209 |
| 84. ਉਪਦੇਸ਼ | ... | ... | 209 |
| 85. ਉਪਕਾਰੀ ਗੁਰੂ | ... | ... | 210 |
| 86. ਮੇਰੀ ਲੋਚ | ... | ... | 211 |
| 87. ਇਲਾਹੀ ਸ਼ਾਨ | ... | ... | 212 |
| 88. ਬਾਜ਼ਾਂ ਵਾਲਾ | ... | ... | 213 |
| 89. ਸ਼ਰਧਾਲੂ ਲੁਬਾਣੇ ਦਾ ਸੰਸਾ | ... | ... | 213 |
| 90. ਸਰਬੰਸ-ਦਾਨੀ ਗੁਰੂ | ... | ... | 214 |
| 91. ਕੌਮੀ ਸ਼ਹੀਦ ਬਾਬਾ ਦੀਪ ਸਿੰਘ | ... | ... | 215 |
| 92. ਸਾਂਝਾ ਗੁਰੂ | ... | ... | 216 |

93. ਸ਼ੁਭ ਮੱਤਾਂ ... ... 217
94. ਸਿਦਕੀ ਦੀ ਮੰਗ ... ... 219
95. ਸਪਤਮੀ ... ... 220
96. ਬਤਲਾ ਦੀਆ ਕਿ ਯੂੰ ... ... 221
97. ਵੇਖ ਜਾ ... ... 222
98. ਹਕੀਕਤ ... ... 223
99. ਐ ਕੌਮ ... ... 224



## 1.

# ਹੈ?

ਸੁਣਿਆ ਹੈ 'ਉਹ' ਹੈ, ਉਹ 'ਹੈ' ਕੀ ਹੈ?
ਜਿਸ ਨੂੰ ਆਖਦਾ ਹੈ ਸਾਰਾ ਜੱਗ ਪਿਆ।
ਮੈਂ ਵੀ 'ਹੈ' ਦੀ ਸੁਣੀ ਜਾਂ ਗੱਲ ਕੰਨੀਂ,
ਲੋੜਨ 'ਹੈ' ਨੂੰ ਉੱਠ ਕੇ ਲੱਗ ਪਿਆ।
ਸੁਣਾਂ 'ਹੈ' ਪਰ ਭੇਦ ਨਾ ਮੂਲ ਲੱਭੇ,
ਭੇਦ ਪਾਣ ਲਈ ਵਾਹੋ-ਦਾਹ ਵੱਗ ਪਿਆ।
ਏਦਾਂ ਸੋਚ ਦੇ ਵਹਿਣ ਵਿਚ ਵਹਿਣ ਲੱਗਾ,
ਰਾਤ ਦਿਨ ਗੋਤੇ ਖਾਣ ਲੱਗ ਪਿਆ।

ਗੋਤੇ ਖਾ ਖਾ ਸੋਚ ਦੇ ਸਿੰਧ ਅੰਦਰ,
ਮੋਤੀ-ਸਿੱਪ ਵਾਂਙੂ ਬੜਾ ਭਾਲਿਆ ਮੈਂ।
ਮਿਟੇ ਭਰਮ ਨਾ, ਮਰ੍ਮ ਦੀ ਗੱਲ ਸੁੱਝੇ,
ਸੋਚ ਸੋਚ ਕੇ ਲਹੂ ਸੁਕਾ ਲਿਆ ਮੈਂ।
ਪੁੱਜਾ 'ਹੈ' ਦੀ ਤਹਿ ਦੇ ਤੀਕ ਨਾਹੀਂ,
'ਆਪਾ' ਲੂਣ ਮਿੱਕਰ ਵਾਂਗ ਗਾਲਿਆ ਮੈਂ।
ਪੁੱਛੇ ਬੇਦ ਬਿਆਸ ਬੇ-ਆਸ ਮੁੜਿਆ,
ਨੀਰ ਵਾਂਗ ਬਿਆਸ ਬਹਾ ਲਿਆ ਮੈਂ।

ਮਿਟੀ ਖੁਤ-ਖੁਤੀ ਜਦੋਂ ਨਾ ਅੰਦਰੇ ਦੀ,
ਅੱਗੇ ਵੱਧਦਾ ਵੱਧਦਾ ਵੱਧ ਗਿਆ ਮੈਂ।
ਲੌ ਜੀ 'ਹੈ' ਦੀ ਲੈ ਵਿਚ ਹੋ ਵਹਿਸ਼ੀ,
ਅਗ੍ਹਾਂ ਹੋਸ਼ ਦੀ ਟੱਪਦਾ ਹੱਦ ਗਿਆ ਮੈਂ।
ਕੀ ਹੈ 'ਹੈ' ਤੇ ਸੋਚਿਆ 'ਮੈਂ' ਕੀ ਹਾਂ?
ਇਸੇ ਸੋਚ ਵਿਚ ਗ਼ਰਕ ਬੇ-ਹੱਦ ਗਿਆ ਮੈਂ।

ਮੈ 'ਹੈ' ਦੀ ਭਾਲ ਵਿਚ ਹੋਸ਼ ਭੁੱਲੀ,
ਆਦਿ ਅੰਤ ਭੁੱਲ ਕੇ, ਭੁੱਲ ਮੱਧ ਗਿਆ ਮੈਂ।

ਲੈ ਕੇ ਆਸ ਦੀ ਠੁਮਣੀ ਲੱਕ ਬੱਧਾ,
ਆਖ਼ਰ ਅੰਦਰੋਂ ਬਾਹਰ ਨੂੰ ਚੱਲਿਆ ਮੈਂ।
ਪੱਤਾ ਪੱਤਾ ਭੀ ਭਲਾ ਜੇ ਪਤਾ ਲਾਵੇ,
ਪੱਤਾ ਪੱਤਾ ਫਿਰ ਆਪ ਉਥੱਲਿਆ ਮੈਂ।
ਲੱਖਾਂ ਨਾਂਗਿਆਂ ਸਾਧੂਆਂ ਨਾਲ ਫਿਰਿਆ,
ਬੁਰੇ ਹਾਲ ਰਿਹਾ ਏਦਾਂ ਰੁੱਲਿਆ ਮੈਂ।
ਮੈਨੂੰ ਕਿਤੋਂ ਨਾ 'ਹੈ' ਦਾ ਥਹੁ ਲੱਗਾ,
ਐਵੇਂ ਮੁਫ਼ਤ ਲੰਮਾ ਪੈਂਡਾ ਵੱਲਿਆ ਮੈਂ।

ਛੁੱਟੀ ਧੀਰ ਤੇ ਕਾਲਜੇ 'ਤੀਰ' ਵੱਜਾ,
ਚੀਰ ਲਾ ਗਿਆ ਆਪਣੀ ਯਾਦ ਦਾ ਉਹ।
ਫੇਰ ਉੱਠ ਟੁਰਿਆ ਪੈ ਕੇ ਵਹਿਣ ਓਸੇ,
ਪਤਾ ਲਾ ਗਿਆ ਨਾ ਅੰਤ ਆਦਿ ਦਾ ਉਹ।
ਸੁਣੇ ਕਈ ਗਿਆਨ ਪਰ 'ਹੈ' ਬਾਝੋਂ,
ਝੇੜਾ ਛੇੜਦੇ ਕਥਾ ਤੇ ਵਾਦ ਦਾ ਉਹ।
ਘਾਲ ਗਈ ਬਿਅਰਥ ਨਾ ਅਰਥ ਲੱਭਾ,
ਡਿੱਠਾ ਮੂੰਹ ਚਿੰਤਾ ਨਾਮੁਰਾਦ ਦਾ ਉਹ।
ਖਾਧੀ ਘੇਰਨੀ ਧਰਤ ਧੜੈਂ ਢੱਠਾ,
ਮੱਛੀ ਵਾਂਗ ਕਲੇਜੜਾ ਲੁੱਛ ਰਿਹਾ ਸੀ।
ਮਨ ਸੁਰਤ ਨੂੰ ਨਾਲ ਲੈ ਵੱਖ ਹੋ ਕੇ,
ਵੇਖ ਚੋਜ ਉਹ ਕੁਛ ਦੇ ਕੁਛ ਰਿਹਾ ਸੀ।
ਖਾ ਖਾ 'ਗੁੰਝਲਾਂ' ਸੱਪ ਦੇ ਵਾਂਗ ਫੁਰਨਾ,
ਪੈ ਪੈ ਵੱਟ ਹੋ ਗੁੱਛ-ਮਗੁੱਛ ਰਿਹਾ ਸੀ।
ਆਈ ਸੁਰਤ ਤਾਂ ਸਾਹਮਣੇ ਇਕ ਸਾਧੂ,
ਮੈਥੋਂ ਇਸ ਤਰ੍ਹਾਂ ਦੇ ਪ੍ਰਸ਼ਨ ਪੁੱਛ ਰਿਹਾ ਸੀ :–

"ਓ! ਬੇਹੋਸ਼ ਬੇਸੁਧ ਬੇ-ਬੁਧ ਬੰਦੇ,
ਇਹ ਕੀ ਰੰਗ, ਤੂੰ ਪਇਓਂ ਖ਼ਿਆਲ ਕਿਸ ਦੇ?
ਕਿਹੀ ਆਸ਼ਕੀ? ਕਿਹੜਾ ਮਾਸ਼ੂਕ ਤੇਰਾ?
ਝੱਲਾ ਹੋ ਗਿਆ ਏਂ, ਪੈਂਦੇ ਹਾਲ ਕਿਸ ਦੇ?

ਏਦਾਂ ਪੰਖਣੂ ਵਾਂਗ ਕਿਉਂ ਫੜਕਦਾ ਏਂ ?
ਫੱਸ ਗਿਓਂ ਪ੍ਰੇਮ ਦੇ ਜਾਲ ਕਿਸ ਦੇ ?
ਦਿਸੇਂ ਕਿਉਂ ਦਿਲਗੀਰ ? ਨਾ ਧੀਰ ਮਾਸਾ,
ਕੀਤਾ ਇਸ ਤਰ੍ਹਾਂ 'ਤੀਰ' ਨਢਾਲ ਕਿਸ ਦੇ ?'

ਹੱਥ ਜੋੜ ਲਏ ਵੇਖ ਕੇ ਇਕ ਦਰਦੀ,
ਮੂੰਹੋਂ ਬੋਲਦਾ ਬੋਲਦਾ ਰੁੱਕਿਆ ਮੈਂ।
ਅੰਤ ਬੋਲਿਆ : "ਲੱਭਣ ਲਈ 'ਹੈ' ਲੈਲਾਂ,
ਪਿੰਜਰ ਮਜਨੂੰ ਵਾਂਗ ਹੋ ਸੁੱਕਿਆ ਮੈਂ।
ਸਾਬਤ ਦਿੱਸਦਾ ਬਾਹਰੋਂ ਸਰੀਰ ਖੱਲੜ,
ਐਪਰ ਅੰਦਰੋਂ ਹਾਂ ਮੂਲੋਂ ਮੁੱਕਿਆ ਮੈਂ।"
ਬੱਸ! ਆਖ ਕੇ ਏਤਨਾ ਓਸ ਅੱਗੇ,
ਦੂਹਰਾ ਵਾਂਗ ਕਮਾਨ ਹੋ ਝੁੱਕਿਆ ਮੈਂ।

ਉਹਨੂੰ ਆਖਿਆ : "ਮੈਂ ਸੁਣੀ ਗੱਲ 'ਹੈ' ਦੀ,
ਫੋਲੇ ਜਾ ਜਾ ਕੇ ਧਰਤ ਅਸਮਾਨ ਦੋਵੇਂ।
ਉਥਲ-ਪੁਥਲ ਪੱਤਾ ਪੱਤਾ ਵੇਖਿਆ ਏ,
ਵੇਖੇ ਢੂੰਡ ਅੰਜੀਲ ਕੁਰਾਨ ਦੋਵੇਂ।
ਗੰਢਾਂ ਭੇਦ ਦੀਆਂ ਕਿਤੋਂ ਖੁੱਲ੍ਹੀਆਂ ਨਾ,
ਘੋਖੇ ਸ਼ਾਸਤ੍ਰ ਅਤੇ ਪੁਰਾਨ ਦੋਵੇਂ।
ਮੇਰੇ ਭਾ ਦਾ ਘੁੱਪ ਅਨ੍ਹੇਰ ਹੀ ਹੈ,
ਜਾਪਣ ਮੂਲ ਨਾ ਚੰਦਰਮਾ ਭਾਨ ਦੋਵੇਂ।

"ਜੋਹੇ 'ਵੇਦ ਵਕਤਾ' ਬੁੱਧੀਵਾਨ ਪੁੱਛੇ,
ਦਿਤਾ 'ਹੈ' ਦਾ ਕਿਸੇ ਨਾ ਭੇਦ ਮੈਨੂੰ।
ਜਿਹੜਾ ਰਿਦੇ ਦੀ ਖੋੜ ਵਿਚ ਕਰੇ ਚਾਨਣ,
ਲੱਭਾ ਚੰਦਰਮਾ ਜਿਹਾ ਨਾ ਵੇਦ ਮੈਨੂੰ।
ਜਿਥੋਂ ਪੁੱਛ ਕੀਤੀ ਉਥੋਂ ਭਰਮ ਵਧਿਆ,
ਪੇਸ਼ ਪਿਆ ਗੁੰਝਲਦਾਰ ਭੇਦ ਮੈਨੂੰ।
ਜਾਣੋ ਸੱਚ ਮੈਂ ਵਿਚੋਂ ਤਾਂ ਹਾਂ ਮੋਇਆ,
ਬਾਹਰੋਂ ਜੀਂਵਦਾ ਦੱਸੇ ਉਮੇਦ ਮੈਨੂੰ।

"ਇਕੋ 'ਹੈ' ਦੇ ਪਿਆਰ ਦਾ ਮਾਰਿਆ ਹਾਂ,
ਇਹੋ ਹੈ ਜਿਹੜੀ ਦਿੱਤੀ ਦੱਸ ਵਿਥਿਆ।
ਕਰੋ ਦਇਆ ਜੇ "ਹੈ' ਦਾ ਭੇਦ ਜਾਣੋਂ,
ਮੇਰੀ ਰਹੀ ਨਾਹੀਂ ਮੇਰੇ ਵੱਸ ਵਿਥਿਆ।
ਅੰਦਰ 'ਹੈ' ਦੀ ਚਾਹ, ਨਾ ਹੋਰ ਫੁਰਨਾ,
ਬੱਸ ਏਤਨੀ ਹੀ ਮੇਰੀ ਬੱਸ ਵਿਥਿਆ।"
ਮੇਰੀ ਪਿੱਠ ਤੇ ਥਾਪੜੀ ਲਾ ਕੇ ਉਹ,
ਅੰਤ ਓਸ ਦੱਸੀ ਇਉਂ ਹੱਸ ਵਿਥਿਆ :—

"ਸੇਵਾਦਾਰ ਮੈਂ ਇਕ ਦਰਬਾਰ ਦਾ ਹਾਂ,
ਜਿਥੇ 'ਹੈ' ਦੀ ਸਦਾ ਵਿਚਾਰ ਹੁੰਦੀ।
ਭਰਮ ਭੇਦ ਨੂੰ ਕੱਟਦੇ ਵੈਦ ਪੂਰੇ,
ਸੱਚ ਧਰਮ ਦੀ ਓਸ ਥਾਂ ਕਾਰ ਹੁੰਦੀ।
ਓਸ ਦੇਸ ਦੇ ਸਦਾ ਪਰਸੰਨ ਵਾਸੀ,
ਖ਼ੁਸ਼ੀ ਓਸ ਥਾਂ ਹੈ ਪਾਣੀਹਾਰ ਹੁੰਦੀ।
ਸੇਕ ਜੱਗ ਦਾ ਉਥੇ ਨਾ ਪੋਹ ਸੱਕੇ,
ਹਰ ਇਕ ਰੂਹ ਉੱਥੇ ਠੰਢੀ-ਠਾਰ ਹੁੰਦੀ।

"ਜੇਕਰ ਵੇਖਣੀ ਚਾਹੇਂ ਦਰਗਾਹ ਉਹ ਤੂੰ,
ਨਾਲ ਚੱਲ ਮੈਂ ਹੁਣੇ ਦਿਖਾ ਦਿਆਂਗਾ।
ਭੇਤੀ 'ਹੈ' ਦੇ ਹੈਣ ਜੋ ਓਸ ਅੰਦਰ,
ਲੜ ਉਨ੍ਹਾਂ ਦੇ ਤੈਨੂੰ ਮੈਂ ਲਾ ਦਿਆਂਗਾ।
ਜੇਕਰ ਚਾਹ ਤੈਨੂੰ 'ਹੈ' ਦੇ ਵੇਖਣੇ ਦੀ,
ਮੇਰੇ ਨਾਲ ਹੋ, ਉਥੇ ਪੁਚਾ ਦਿਆਂਗਾ।
ਬਹੁਤੀ ਚਾਲ ਚਤਰਾਈ ਮੈਂ ਜਾਣਦਾ ਨਹੀਂ,
ਜਿੰਨਾ ਟਿੱਲ ਮੈਥੋਂ ਲੱਗਾ, ਲਾ ਦਿਆਂਗਾ।"

ਕੀਤੀ ਬੇਨਤੀ ਮੈਂ ਅੱਗੋਂ ਦੀਨ ਹੋ ਕੇ,
"ਕਿੰਨੇ ਚਿਰ ਦੀ ਹੈ ਕਿਸਮਤ ਸੜੀ ਮੇਰੀ।
ਕਦੇ ਭੁਲ ਨਹੀਂ ਸੁਖਾਂ ਦਾ ਸਾਹ ਆਇਆ,
ਚਿੰਤਾ ਚਿਖ਼ਾ ਤੇ ਜਿੰਦੜੀ ਚੜ੍ਹੀ ਮੇਰੀ।

'ਹੈ' ਪੀਆ ਦੇ ਭੇਦ ਨੂੰ ਲਭਦਿਆਂ ਹੀ,
ਉਮਰ ਲੰਘ ਗਈ ਰੜੀ ਤੇ ਬੜੀ ਮੇਰੀ।
ਦਾਰੂ ਮੇਰਿਆਂ ਦੁੱਖਾਂ ਦਾ ਕਰੋ ਕੋਈ,
ਯੁੱਗ ਯੁੱਗ ਜਿਤਨੀ ਬੀਤੇ ਘੜੀ ਮੇਰੀ।"

ਏਨਾ ਕਹਿੰਦਿਆਂ ਹੀ ਮੇਰੀ ਬਾਂਹ ਫੜ ਕੇ,
ਤੇਜ਼ ਉਡਿਆ ਕਿਸੇ ਬ੍ਰਹਿਮੰਡ ਨੂੰ ਉਹ।
ਕਹੇ : ਜਿਨ੍ਹਾਂ ਦੇ ਕੋਲ ਲੈ ਚੱਲਿਆ ਹਾਂ,
ਖੋਲ੍ਹ ਦੇਣਗੇ ਭਰਮ ਦੀ ਗੰਢ ਨੂੰ ਉਹ।"
ਮੈਂ ਭੀ ਨਾਲ ਉਮਾਹ ਦੇ ਨਾਲ ਹੋਇਆ,
ਅਗਾਂਹ ਲੰਘ ਤੁਰਿਆ ਤਪਤ ਠੰਢ ਨੂੰ ਉਹ।
ਮੇਰੇ ਵਿਹੰਦਿਆਂ ਵਿਹੰਦਿਆਂ ਪਲਕ ਅੰਦਰ,
ਸਿੱਧਾ ਪਹੁੰਚਿਆ ਜਾ ਸੱਚ-ਖੰਡ ਨੂੰ ਉਹ।

ਨੇੜੇ ਓਸ ਦਰਗਾਹ ਦੇ ਜਦੋਂ ਪਹੁੰਚੇ,
ਬੂਹਾ ਆਪਣੇ ਆਪ ਹੀ ਖੁਲ੍ਹ ਗਿਆ।
ਫੜ ਕੇ ਬਾਂਹ ਮੇਰੀ ਅੰਦਰ ਲੈ ਗਿਆ ਉਹ,
ਖਿੜ ਦਿਲ ਮੇਰਾ ਕੰਵਲ ਫੁੱਲ ਗਿਆ।
ਆਈ ਸ਼ਾਂਤੀ ਹਿਰਦੇ ਐਪਰ ਚਾਹ ਹੈਸੀ,
ਝੋਲਾ ਕੋਈ ਵਿਸਮਾਦ ਦਾ ਝੁੱਲ ਗਿਆ।
ਉਥੋਂ ਪੀ ਕੇ ਰਸ ਪਿਆਰ ਵਾਲਾ,
ਮੈਨੂੰ ਆਪਣਾ ਆਪ ਹੀ ਭੁੱਲ ਗਿਆ।

ਚੰਦਨ-ਚੌਕੀਆਂ ਡਿੱਠੀਆਂ ਦੱਸ ਉਥੇ,
ਸਜੇ ਦਸਾਂ ਦੇ ਸਭਾ ਸ਼ਿੰਗਾਰ ਦੱਸੇ।
ਝਲਕੇ 'ਹੈ' ਦਾ ਰੂਪ ਹੀ ਸਾਰਿਆਂ ਤੋਂ,
ਜੀਭ 'ਹੈ' ਦੀ ਪਈ ਵਿਚਾਰ ਦੱਸੇ।
ਸ਼ਾਂਤ ਖ਼ੁਸ਼ੀ ਅਨੰਦ ਪ੍ਰਸੰਨ ਸਾਰੇ,
ਇਕੋ 'ਹੈ' ਦਾ ਰੂਪ ਦਰਬਾਰ ਦੱਸੇ।
ਸਾਧੂ ਨਾਲ ਦੇ ਨੇ ਕਿਹਾ "ਵੇਖ ਬੀਬਾ,
ਇਕ ਰੂਪ ਨੇ ਇਹ ਅਵਤਾਰ ਦੱਸੇ।"

ਮੈਂ ਤੇ ਉਹ ਨਿਵਾ ਕੇ ਸਿਰ ਬੈਠੇ,
ਡਿੱਠਾ ਓਸ ਥਾਂ ਇਕ ਦਰਬਾਰ ਸੁੰਦਰ।
ਤਖ਼ਤ ਯਾਰ੍ਹਵੇਂ ਉਤੇ ਉਹ ਸੋਭਦਾ ਸੀ,
ਧਰਿਆ ਮਾਣ ਦੇ ਨਾਲ ਸਵਾਰ ਸੁੰਦਰ।
ਆਸ-ਪਾਸ ਸੁਗੰਧ ਖਿੰਡਾਣ ਖ਼ਾਤਰ,
ਇਕ ਪਿਆ ਸੀ ਫੁੱਲਾਂ ਦਾ ਹਾਰ ਸੁੰਦਰ।
ਕੀ ਇਹ ਹਾਰ ਸੀ ਜਿਹੜਾ ਮੈਂ ਵੇਖਿਆ ਸੀ,
ਸੋਭ ਰਿਹਾ 'ਹੈ' ਸੀ 'ਓਅੰਕਾਰ' ਸੁੰਦਰ।

'ਸਤਿਨਾਮ ਕਰਤਾ ਪੁਰਖ', ਫੁੱਲ ਉਸ ਦੇ,
'ਨਿਰਭਉ ਨਿਰਵੈਰ ਅਕਾਲ ਮੂਰਤਿ।'
ਸੋਭੇ ਨਾਲ 'ਅਜੂਨੀ ਸੈਭੰ' ਸੁਹਣਾ,
'ਗੁਰ ਪ੍ਰਸਾਦਿ' ਸੀ ਰਿਹਾ ਵਿਖਾਲ ਮੂਰਤਿ।
ਡਿੱਠਾ ਇਹ ਤਾਂ ਰਿਦੇ ਤੇ ਚੋਟ ਲੱਗੀ,
ਆਈ 'ਹੈ' ਦੀ ਫੇਰ ਖ਼ਿਆਲ ਮੂਰਤਿ।
ਹੋ ਕੇ ਝੁਣ-ਝੁਣੀ ਅੰਦਰੋਂ ਸ਼ਬਦ ਸੁਣਿਆ,
"ਬਿਨਾਂ ਨਾਸ ਹੈ 'ਹੈ' ਅਕਾਲ ਮੂਰਤਿ।"

ਦਿੱਸਣ ਵਿਚ ਤਾਂ ਹਾਰ ਸੀ ਮਹਿਕ ਭਰਿਆ,
ਐਪਰ ਭਰਮ ਕੱਟਣ ਵਾਲੀ ਖ਼ੰਜਰੀ ਸੀ।
ਮੈਨੂੰ ਇਸ ਤਰ੍ਹਾਂ ਭਾਸਿਆ! ਓਸ ਵੇਲੇ,
ਸ਼ਾਂਤੀ ਓਸ ਅੰਦਰ ਸਾਰੀ ਸੰਜਰੀ ਸੀ।
ਸ਼ਾਂਤ-ਰਸ ਦੀ ਲੜੀ ਇਕ ਹੋਰ ਡਿੱਠੀ,
ਜਿਹੜੀ ਸਾਰਿਆਂ ਦੁੱਖਾਂ ਦੀ ਭੰਜਰੀ ਸੀ।
ਉਦ੍ਹੀ ਵੱਖਰੀ ਹੀ ਕਾਵਿ-ਕਲਾ ਹੈਸੀ,
ਨਵੀਂ ਚਾਲ ਦੀ ਹੀ ਪਿੰਗਲ-ਮੰਜਰੀ ਸੀ।

'ਆਦਿ ਸਚੁ ਜੁਗਾਦਿ ਸਚ, ਹੈ ਭੀ ਸੱਚ,
'ਨਾਨਕ ਹੋਸੀ ਭੀ ਸਚੁ' ਇਹ ਲਿਖਿਆ ਸੀ।
ਇਹ ਦੋ ਵਾਕ ਪੜ੍ਹ ਕੇ ਭਰਮ ਭੇਦ ਖੁਲ੍ਹਾ,
ਹੋ ਕੇ ਸਿੱਖ ਇਹ ਭੇਦ ਮੈਂ ਸਿੱਖਿਆ ਸੀ।

ਉਦੋਂ ਪਿਆਰ ਦੀ ਬੂੰਦ ਜਾ ਗਈ ਅੰਦਰ,
ਕੱਟੀ ਗਈ ਜੋ ਭਰਮ ਦੀ ਬਿੱਖਿਆ ਸੀ।
ਫਿਰ ਫਿਰ ਸਾਰਿਉਂ ਸਾਂ ਮੈਂ ਨਿਰਾਸ ਮੁੜਿਆ,
ਮਿਲੀ ਗੁਰੂ-ਦਰ ਤੋਂ ਮੈਨੂੰ ਭਿੱਖਿਆ ਸੀ।

ਨਾ ਹੁਣ ਰਿਹਾ ਉਹ 'ਤੀਰ' ਨਾ ਚੀਰ ਸੀਨੇ,
ਨਾ ਉਹ ਭਰਮ ਦੇ ਭੇਦ ਭਰਮਾਣ ਵਾਲਾ।
ਲੱਭਾ ਭੇਦ ਤ੍ਰੈ-ਕਾਲ ਓਹ 'ਹੈ' 'ਸੈਭੰ',
ਸੁਤੇ-ਸਿੱਧ ਪ੍ਰਕਾਸ਼ ਕਰਾਣ ਵਾਲਾ।
ਇੱਕੋ 'ਹੈ' 'ਹੈ' ਆਖਦਾ ਜੱਗ ਜਿਸ ਨੂੰ,
'ਓਸ' ਬਿਨਾਂ ਸਭ ਹੈ ਬਿਨਸ ਜਾਣ ਵਾਲਾ।
ਪਾਵੇ 'ਹੈ' ਦਾ ਭੇਦ ਕੋਈ ਹੋ ਭੇਦੀ,
ਹੁੰਦਾ 'ਹੈ' ਉਸ 'ਹੈ' ਨੂੰ ਪਾਣ ਵਾਲਾ।



# 2.

# ਦੀਦਾਰ ਦੀ ਸਿੱਕ

ਤੇਰੇ ਸੁੰਦਰ ਸਰੂਪ ਦੀ ਸਿਫ਼ਤ ਸੁਣ ਕੇ
ਅੰਦਰ ਲਗ ਗਈ ਲਗਨ ਪਿਆਰ ਦੀ ਏ।
ਤੇਰੇ ਨਾਮ ਦੀ ਸਿਮਰਦੀ ਰਹਾਂ ਮਾਲਾ,
ਸੁੱਧ-ਬੁੱਧ ਨਾ ਰਹੀ ਸੰਸਾਰ ਦੀ ਏ।
ਖੁਲ੍ਹੇ ਕੇਸ ਫ਼ਕੀਰਨੀ ਹੋਈ ਆਂ ਮੈਂ,
ਰਹੀ ਚਾਹ ਨਾ ਹਾਰ-ਸ਼ਿੰਗਾਰ ਦੀ ਏ।
ਲੋਕੀ ਆਖਦੇ ਦਇਆ ਦਾ ਰੂਪ ਤੈਨੂੰ,
ਤੇਰੀ ਮੂਰਤੀ ਪ੍ਰੇਮ-ਉਪਕਾਰ ਦੀ ਏ।

ਖਾਵਾਂ ਠੋਹਕਰਾਂ ਠੋਹਕਰਾਂ ਖਾਣ ਜੋਗੀ,
ਸੁਣੀ ਅਜੇ ਨਾ ਤੂੰ ਦੁਖਿਆਰ ਦੀ ਏ।
'ਪੀਆ' 'ਪੀਆ' ਪਪੀਹੇ ਦੇ ਵਾਂਗ ਕੂਕਾਂ,
ਪੀਆ ਸਿੱਕ ਬਸ ਤੇਰੇ ਦੀਦਾਰ ਦੀ ਏ।

ਤੇਰੇ ਨਗਰ ਖੇੜੇ ਦਾ ਨਾ ਥਹੁ ਲੱਗੇ,
ਮੁੜਿਆ ਜਾਏ ਨਾ ਮੈਥੋਂ ਸੰਸਾਰ ਵੱਲੇ।
ਜਾ ਜਾ ਪੁੱਛਾਂ ਪ੍ਰਯਾਗ ਦੇ ਪੰਡਤਾਂ ਤੋਂ,
ਕਦੇ ਉੱਠ ਨੱਸਾਂ ਹਰਿ-ਦਵਾਰ ਵੱਲੇ।
ਪੀਆ ਵੇਖ ਤੂੰ ਆਪਣੇ ਬਿਰਦ ਵੱਲੇ,
ਫੇਰ ਵੇਖ ਦਾਸੀ ਔਗੁਣਹਾਰ ਵੱਲੇ।
ਮੇਰੇ ਪਾਪਾਂ ਬੁਰਾਈਆਂ ਨੂੰ ਵੇਖ ਨਾ ਤੂੰ,
ਸਾਂਈਆਂ 'ਵੇਖ ਤੂੰ ਮੇਰੇ ਪਿਆਰ' ਵੱਲੇ।

ਭਾਵੇਂ ਮਾੜੀ ਹਾਂ ਚੰਗੀ ਹਾਂ, ਹਾਂ ਤੇਰੀ,
ਰੱਖੀ ਆਸ ਇਕ ਤੇਰੇ ਦਰਬਾਰ ਦੀ ਏ।
ਝੋਲੀ ਖੈਰ ਪਾ, ਤਰਸ ਕਰ ਆ ਪ੍ਰੀਤਮ,
ਇਕੋ ਸਿੱਕ ਬਸ ਤੇਰੇ ਦੀਦਾਰ ਦੀ ਏ।

ਜਿਥੋਂ ਪੁੱਛਾਂ ਮੈਂ ਪਤਾ-ਨਿਸ਼ਾਨ ਤੇਰਾ,
ਮੈਨੂੰ ਹੋਰ ਦੀ ਹੋਰ ਹੀ ਦੱਸ ਪਾਵਣ।
ਪੁੱਛਾਂ ਜਦੋਂ ਜਾ ਮੁੱਲਾਂ-ਮੁਲਾਣਿਆਂ ਤੋਂ,
ਸੰਗਲ ਸ਼ਰ੍ਹਾ ਦੇ ਮਾਰ ਕੇ ਕੱਸ ਪਾਵਣ।
ਤੇਰੇ ਪਤੇ ਲਈ ਕਹਾਂ ਜਾ ਜੋਗੀਆਂ ਨੂੰ,
ਮੈਨੂੰ ਭੱਸ ਦੱਸਣ, ਆਪ ਭੱਸ ਪਾਵਣ।
ਜਿਹੜੀ ਗਲੀ ਵਿਚੋਂ ਲੰਘਾਂ ਕਰਮ-ਲੂਠੀ,
ਹੱਸਣ ਗਲੀ ਦੇ ਕੱਖ ਘੜਮੱਸ ਪਾਵਣ।

'ਡੂੰਘੇ ਹੋਇ ਵਿਛੋੜੇ ਦੇ ਸਲ' ਸਾਈਆਂ,
ਆਸ ਅਜੇ ਨਾ ਅੰਦਰੋਂ ਹਾਰਦੀ ਏ।
ਹਾੜੇ ਹਾੜ ਇਸ ਦੁਖੀ ਗਰੀਬਣੀ ਦੇ,
ਦਿਲੋਂ ਸਿੱਕ ਬਸ ਤੇਰੇ ਦੀਦਾਰ ਦੀ ਏ।

ਕਦੇ ਬੱਦਲਾਂ ਦੇ ਵਿਚੋਂ ਲੱਸਦਾ ਏਂ,
ਕਦੇ ਫੁੱਲ ਬਣ ਕੇ ਖਿੜ ਖਿੜ ਹੱਸਦਾ ਏਂ।
ਚੰਨ ਤਾਰਿਆਂ ਦੇ ਅੰਦਰ ਵੱਸਦਾ ਏਂ,
ਪਿਆ ਦਿਲ ਦੁਖਿਆਰ ਦਾ ਖੱਸਦਾ ਏਂ।
ਵੇ ਹਰ-ਥਾਵਿਆਂ! ਪ੍ਰੀਤਮਾ, ਵੱਸਦਾ ਵੀ,
ਕਦੇ ਆਪਣਾ ਭੇਦ ਨਾ ਦੱਸਦਾ ਏਂ।
ਮੈਂ ਗਲਵਕੜੀ ਪਾਣ ਲਈ ਅਗ੍ਹਾਂ ਹੋਵਾਂ,
ਬਣ ਕੇ ਓਪਰਾ ਤੂੰ ਪਰ੍ਹਾਂ ਨੱਸਦਾ ਏਂ।

ਆ ਕੇ ਪੁੱਛਦਾ ਕਦੇ ਨਹੀਂ ਵਾਤ ਮੇਰੀ,
ਕਿਵੇਂ ਸਤੀ ਇਹ ਸਮਾਂ ਗੁਜ਼ਾਰਦੀ ਏ।
ਪ੍ਰੀਤਮ! ਕੀ ਕਰਾਂ ਲੁਛਦਾ ਦਿਲ ਮੇਰਾ,
ਰਹਿੰਦੀ ਰਾਤ ਦਿਨ ਚਾਹ ਦੀਦਾਰ ਦੀ ਏ।

ਵੇਖਾਂ ਜਿਸ ਤੋਂ ਖੁੱਲ੍ਹਾ ਪ੍ਰਕਾਸ਼ ਤੇਰਾ,
ਮਿਹਰਾਂ ਵਾਲਿਆ ਬਖ਼ਸ਼ ਉਹ ਅੱਖ ਮੈਨੂੰ।
ਵੇ ਮੈਂ ਤੇਰੀ ਹਾਂ, ਤੇਰੀ ਹਾਂ, ਤੇਰੀ ਹਾਂ ਵੇ,
ਦੀਦ ਆਣ ਕੇ ਦੇਹ ਪ੍ਰਤੱਖ ਮੈਨੂੰ।

ਤੈਥੋਂ ਵਿਛੜੀ ਜਿੰਦੜੀ ਡੋਲਦੀ ਏ,
ਗਲੇ ਲਾ ਲੈ ਕਰੀਂ ਨਾ ਵੱਖ ਮੈਨੂੰ।
ਕਰ ਨਾ ਤੋੜ-ਵਿਛੋੜੀਆਂ ਹੋਰ ਮਾਹੀਆ,
ਸਦਾ ਚਰਨ-ਕੰਵਲਾਂ ਅੰਦਰ ਰੱਖ ਮੈਨੂੰ।

ਤੈਥੋਂ ਵਿਛੁੜੀ ਰਾਤ-ਦਿਨ ਜਾਨ ਮੇਰੀ,
ਸੱਟਾਂ ਡਾਢੀਆਂ 'ਤੀਰ' ਸਹਾਰਦੀ ਏ।
ਮੈਨੂੰ ਆਪਣੇ ਆਪ ਵਿਚ ਲੀਨ ਕਰ ਲੈ,
ਤੈਨੂੰ ਸਹੁੰ ਮੇਰੇ ਪ੍ਰੇਮ-ਪਿਆਰ ਦੀ ਏ।



## 3.

## ਹਰ-ਥਾਵਾਂ

ਲੂੰਅ ਲੂੰਅ ਬ੍ਰਹਿਮੰਡ ਦੇ ਵਿਚ ਵੱਸੇ,
ਭਗਤ ਆਖਦੇ ਨਹੀਂ ਭਰਪੂਰ ਐਵੇਂ।
ਅੱਖ ਸਮਝਦੀ ਆਪ ਉਘਾੜਦਾ ਨਹੀਂ,
ਮੜ੍ਹੇਂ ਓਸ ਦੇ ਮੱਥੇ ਕਸੂਰ ਐਵੇਂ।
ਜੰਗਲ ਜੂਹ ਤੇ ਗੁਫ਼ਾ 'ਚ ਛਿਲੇ ਬਹਿੰਦਾ,
ਫਿਰਦਾ ਜਟਾ-ਜਟੂਰ ਜਟੂਰ ਐਵੇਂ।
ਭਾਂਬੜ ਬਾਲ ਕੇ ਸੇਕਦਾ ਪੰਜ ਅੱਗਾਂ,
ਵੇਖੋ ਹੋ ਰਿਹਾ ਮੁਗਧ ਮਨੂਰ ਐਵੇਂ!

ਮੀਟ ਮੀਟ ਕੇ ਅੱਖੀਆਂ ਸਮਝ-ਹੀਣਾ,
ਪਾਵੇ ਅੱਖੀਆਂ ਵਿਚ ਨਾਸੂਰ ਐਵੇਂ।
ਉਹ ਤਾਂ ਝਿਮਣੀਓਂ ਵੀ ਨੇੜੇ ਵੱਸਦਾ ਏ,
ਮੂਸਾ ਢੂੰਡਦਾ ਫਿਰੇ ਕੋਹਤੂਰ ਐਵੇਂ।

ਦਿਲੋਂ ਦੇ ਨਗੂਣੀ ਜਿਹੀ ਕੰਵਲ ਭੇਟਾ,
ਹੱਥੋ-ਹੱਥ ਹੀ ਹਾਥੀ ਨੇ ਪਾ ਲਿਆ ਉਹ।
ਕਰ ਕੇ ਘੜੀ ਵਿਚ ਯਾਦ ਦਰੋਪਤੀ ਨੇ,
ਭਰੀ ਸਭਾ ਦੇ ਵਿਚ ਬੁਲਾ ਲਿਆ ਉਹ।
ਪਲਕ ਵਿਚ ਪ੍ਰਹਿਲਾਦ ਨੇ ਲੈ ਲਿਲ੍ਹਾਂ,
ਤੱਤੇ ਥੰਮ੍ਹ ਵਿਚੋਂ ਪ੍ਰਗਟਾਅ ਲਿਆ ਉਹ।
ਨਾਮੇ ਨਾਮ ਦਾ ਸਿਮਰਨਾ ਸਿਮਰ ਹਿਰਦੇ,
ਛੱਪਰ ਛੱਤਣੇ ਲਈ ਭਰਮਾ ਲਿਆ ਉਹ।

ਘੜੀ ਵਿਚ ਰੰਬਾ-ਤੰਗੜ ਫੜੀ ਆਇਆ,
ਹੋ ਕੇ ਧੰਨੇ ਦਾ ਘਾਹੀ ਮਜ਼ਦੂਰ ਐਵੇਂ।
ਇਕੋ ਲੇਲ੍ਹੜੀ ਕੱਢ ਪਿਆਰ ਵਾਲੀ,
ਲਿਆ ਉਨ੍ਹੇ ਪਤਾਰ-ਪਤੂਰ ਐਵੇਂ।

ਅਜਾਮਲ ਅਪਰਾਧੀ ਨੂੰ ਅੰਤ ਵੇਲੇ,
ਵੱਜਦੇ ਘੋਰੜੂ ਯਾਦ ਨਰੈਣ ਆਇਆ।
ਇਕੋ ਅੱਖ ਝਮਕਣ ਦੀ ਦੇਰ ਹੋਈ,
ਪੀਆ ਆਪ ਪਿਆਰੇ ਨੂੰ ਲੈਣ ਆਇਆ।
ਰਾਜਾ ਰੂਪ ਹੋ ਰਾਜੇ ਦੇ ਮਹਿਲ ਪੁੱਜਾ,
ਸੇਵਾ ਕਰਨ ਲਈ ਰੂਪ ਧਰ ਸੈਣ ਆਇਆ।

ਉਹ ਤਾਂ ਬੜਾ ਮਿੱਠਾ ਸਿੱਧਾ-ਪਧਰਾ ਏ,
ਕਰਦਾ ਭਗਤ ਦੀ ਅਰਜ਼ ਮਨਜ਼ੂਰ ਐਵੇਂ।
ਹਟੇ 'ਦੂਈ ਦਾ ਮੋਤੀਆ-ਬਿੰਦ' ਜਦੋਂ,
ਤਾਂ ਉਹ ਜਾਪਦਾ ਹਾਜ਼ਰ-ਹਜ਼ੂਰ ਐਵੇਂ।

ਲੈ ਕੇ ਕੀੜੀਓਂ ਹਾਥੀ ਤੇ ਸ਼ੇਰ ਤੀਕਰ,
ਇਕੋ ਜਿਹਾ ਹੈ ਸਭ ਵਿਚ ਵਾਸ ਉਸ ਦਾ।
ਸੂਰਜ ਚੰਨ ਤੇ ਤਾਰਿਆਂ ਸਾਰਿਆਂ ਨੂੰ
ਦੇਂਦਾ ਚਾਨਣਾ ਪੂਰਨ ਪ੍ਰਕਾਸ਼ ਉਸ ਦਾ।
ਰੰਗ ਪੱਤਰੀਂ, ਮਹਿਕ ਰਿਹਾ ਫੁੱਲੀਂ,
ਰੂਪ ਕੁਦਰਤੋਂ ਰਿਹਾ ਹੈ ਭਾਸ ਉਸ ਦਾ।
ਹੋਇਆ, ਹੈ, ਹੋਸੀ ਤਿੰਨੇ ਕਾਲ ਪੂਰਨ,
ਕਹਿੰਦੇ ਭਗਤ ਨੇ ਨਾਮ ਅਬਿਨਾਸ਼ ਉਸ ਦਾ।

ਵਿਚੋਂ ਭਰਮ-ਪਰਦਾ ਫੜ ਕੇ ਪਾੜਦਾ ਨਹੀਂ,
ਅੱਖੀਂ ਜਾਪਦਾ ਨਹੀਂ ਉਸ ਦਾ ਨੂਰ ਐਵੇਂ।
ਪਰਦਾ ਚੁੱਕ ਜੇਕਰ ਤੱਕੇ ਨੂਰ ਮੂਸਾ,
ਕਾਹਨੂੰ ਢੂੰਡਦਾ ਫਿਰੇ ਕੋਹਤੂਰ ਐਵੇਂ।

ਉੱਦਮ ਨਾਲ ਵਿਚਾਰ ਦਾ ਹੱਥ ਲਾ ਕੇ,
ਭੋਲਾ ਦਿਲ ਵਾਲੀ ਘੁੰਡੀ ਖੋਲ੍ਹਦਾ ਨਹੀਂ।
ਭੁੱਲਾ ਭਟਕਦਾ ਭਾਲਦਾ ਬਾਹਰ ਐਵੇਂ,
ਆਤਮ-ਭੇਦ ਦੀ ਪੋਟਲੀ ਫੋਲਦਾ ਨਹੀਂ।
ਹੈ ਤਾਂ ਲਾਲ ਦਿਲ ਦੇ ਸੁਹਣੇ ਮਹਿਲ ਅੰਦਰ,
ਦੀਵਾ ਸੂਝ ਦਾ ਬਾਲ ਕੇ ਟੋਲਦਾ ਨਹੀਂ।
ਬਾਹਰ ਕਲਪਦਾ, 'ਕਲਪ-ਤਰ' ਕੋਲ ਇਸ ਦੇ,
ਭੇਦ ਸਮਝਦਾ ਅੰਦਰਲੇ ਢੋਲ ਦਾ ਨਹੀਂ।

ਭੰਬਲ-ਭੂਸਿਆਂ ਦੇ 'ਤੀਰ' ਖਾ ਖਾ ਕੇ,
ਭਟਕ ਭਟਕ ਹੁੰਦਾ ਪਿਆ ਚੂਰ ਐਵੇਂ।
ਝਾਤੀ ਆਪਣੇ ਆਪ ਵਿਚ ਮਾਰਦਾ ਨਹੀਂ,
ਮੂਸਾ ਢੂੰਡਦਾ ਫਿਰੇ ਕੋਹਤੂਰ ਐਵੇਂ।



# 4.

## ਸਾਧ-ਸੰਗਤ

ਇਹ ਦਰਬਾਰ ਹੈ ਸੱਚ ਦਾ ਸਾਧ ਸੰਗਤ,
ਆਪ ਵੱਸਦਾ ਸਭਸ ਦਾ ਤਾਣ ਏਥੇ।
ਇਹ ਕਸਵੱਟੀ ਹੈ ਦਿਲਾਂ ਨੂੰ ਪਰਖਣੇ ਦੀ,
ਸਦਾ ਖਰੇ-ਖੋਟੇ ਪਰਖੇ ਜਾਣ ਏਥੇ।
ਇਹ ਟਕਸਾਲ ਹੈ ਸੱਚ ਦੇ ਸਿੱਕਿਆਂ ਦੀ,
ਸੱਚੇ ਸੱਚ ਦੇ ਸਦਾ ਢਲਾਣ ਏਥੇ।
ਇਹ ਤਾਂ ਬ੍ਰਹਮ ਸਰੂਪ ਦਾ ਹੈ ਖੇੜਾ,
ਗੁੱਝੀ ਰੱਬੀ ਗਿਆਨ ਦੀ ਖਾਣ ਏਥੇ।

ਊਚ-ਨੀਚ ਦਾ ਵਿਤਕਰਾ ਨਹੀਂ ਹੁੰਦਾ,
ਹੁੰਦਾ ਸੱਚ ਤੇ ਧਰਮ ਦਾ ਮਾਣ ਏਥੇ।
ਬ੍ਰਾਹਮਣ ਖਤਰੀ ਵੈਸ਼ ਜਾਂ ਹੋਇ ਸ਼ੂਦਰ,
ਸਿਰਫ਼ ਸਿਦਕ ਦੀ ਹੁੰਦੀ ਪਛਾਣ ਏਥੇ।

ਇਹ ਉਹ ਉੱਚ ਅਸਥਾਨ ਹੈ ਜਿਸ ਅੰਦਰ,
ਬੀਠਲ ਨਾਮ-ਦੇ ਛੀਂਬੇ ਨੂੰ ਆਣ ਮਿਲਿਆ।
ਇਹ ਉਹ ਥਾਂ ਹੈ ਜਿਸ ਦੀ ਨਹੀਂ ਮਹਿਮਾ,
ਜਿਥੇ ਨੀਚ ਚਮਿਆਰ ਨੂੰ ਮਾਣ ਮਿਲਿਆ।
ਇਹ ਹੈ ਪਿਆਰ-ਖੇੜਾ ਸਾਂਈਂ ਪੁੱਜ ਜਿੱਥੇ,
ਧੰਨੇ ਜੱਟ ਦਾ ਪ੍ਰੇਮ ਪਛਾਣ ਮਿਲਿਆ।
ਇਹ ਉਹ ਰਾਹ ਹੈ ਜਿਦ੍ਹੇ ਵਿਚ ਪੈਰ ਪਾਇਆਂ,
ਹੈ ਜੁਲਾਹਿਆਂ ਨੂੰ ਜਾਣੀ-ਜਾਣ ਮਿਲਿਆ।

ਇਕ ਘੜੀ ਦੀ ਘੜੀ ਵੀ ਟਿਕਦੇ ਨਹੀਂ,
ਉੱਚੀ ਜਾਤ ਵਾਲੇ ਹੈਂਕੜ-ਤਾਣ ਏਥੇ।
ਮੁਰਦਾ ਹੋ ਮੁਰੀਦ ਸਮਾਨ ਜਿਹੜੇ,
ਮਾਣ ਛੱਡ, ਉਹ ਪਾਂਵਦੇ ਮਾਣ ਏਥੇ।

ਇਹ ਨਿਆਂ ਦੀ ਥਾਂ ਹੈ ਜਿਸ ਅੰਦਰ,
ਬਿਧੀਚੰਦ ਵਰਗੇ ਡਾਕੇ-ਮਾਰ ਸੁਧਰੇ।
ਇਸੇ ਧਰਮ ਦੇ ਆਸ਼ਰਮ ਵਿਚ ਪੜ੍ਹ ਕੇ,
ਭਾਈ ਮੰਝ ਵਰਗੇ ਸੇਵਾਦਾਰ ਸੁਧਰੇ।
ਚੋਰ ਠੱਗ ਸੁਧਰੇ, ਤਰੇ ਜੀਵ ਲੱਖਾਂ,
ਪਾਪੀ ਪਾਪ ਛੱਡ ਕੇ ਬੇਸ਼ੁਮਾਰ ਸੁਧਰੇ।
ਗੋਤੇ ਖਾਣ ਵਾਲੇ, ਰੁੜ੍ਹੇ ਜਾਣ ਵਾਲੇ,
ਹਾੜੇ ਪਾਣ ਵਾਲੇ ਆਖ਼ਰਕਾਰ ਸੁਧਰੇ।

ਜਗਤ ਆਖਦਾ ਹੈ ਮੁਕਤ-ਪੁਰੀ ਇਹਨੂੰ,
ਪਾਈ ਭਾਈ ਲਹਿਣੇ ਕਲਿਆਣ ਏਥੇ।
ਮੂੰਧੇ-ਮੂੰਹ ਢੱਠੇ ਮਾਣ ਕਰਨ ਵਾਲੇ,
ਬਾਬਰ ਜਿਹੇ ਜਾਬਰ ਵੀ ਪਠਾਣ ਏਥੇ।

ਗੁਰੂ ਵੀਹ ਵਿਸਵੇ ਦੱਸਣ ਆਪ ਤਾਈਂ,
ਇੱਕੀ ਵਿਸਵੇ ਸਦਾਂਵਦੀ ਸਾਧ ਸੰਗਤ।
ਕੱਲ-ਮਲ ਕੱਟੇ, ਦੇਂਦੀ ਗਿਆਨ, ਮੁਕਤੀ,
ਪਾਪੀ ਪੱਥਰ ਤਰਾਂਵਦੀ ਸਾਧ ਸੰਗਤ।
ਚੌਥੇ ਪੱਦ ਵਿਸਮਾਦ ਟਿਕਾਉ ਉੱਤੇ,
ਸਹਿਜ-ਭਾ ਪੁਚਾਂਵਦੀ ਸਾਧ ਸੰਗਤ।
ਪਾਰਸ ਕਰੇ ਸੋਨਾ ਪਰਸਣਹਾਰ ਤਾਈਂ,
ਪਾਰਸ ਰੂਪ ਬਣਾਂਵਦੀ ਸਾਧ ਸੰਗਤ।

ਮਨਾ ਮੂਰਖਾ! ਨਿਉਂ ਕੇ ਚਾਰ ਘੜੀਆਂ,
ਤੂੰ ਵੀ ਸਾਂਈਂ ਦੀ ਕਰੀਂ ਪਛਾਣ ਏਥੇ।
ਮਰ ਜਾ! ਹੋ ਮਰ-ਜਿਊੜਾ ਪਾ ਜੀਵਨ,
ਹੈਂਕੜ ਵਾਲਿਆਂ ਨਾ ਪਾਇਆ ਮਾਣ ਏਥੇ।



## 5.

# ਪਿਆਰਾ ਗੁਰੂ ਨਾਨਕ

ਤੇਰਾ ਰੂਪ ਹੈ ਰੱਬ ਦਾ ਰੂਪ ਨਾਨਕ,
ਤੇਰਾ ਦਿਲ ਹੈ ਸਦਾ ਨਿਰੰਕਾਰ ਅੰਦਰ।
ਕਾਗੋਂ ਹੰਸ ਹੋਵੇ ਉੱਚੀ ਬੰਸ ਵਾਲਾ,
ਇਹ ਹੈ ਪ੍ਰਭਤਾ ਤੇਰੇ ਦਰਬਾਰ ਅੰਦਰ।
ਬਣ ਕੇ ਵੈਦ ਜੇ ਦਏਂ ਹਰਿ-ਨਾਮ ਚੁਟਕੀ,
ਨਵੀਂ ਫੂਕ ਦਏਂ ਰੂਹ ਬੀਮਾਰ ਅੰਦਰ।
ਛੱਲ-ਵੱਲ ਸਾਰੇ ਪਲਾਂ ਵਿਚ ਕੱਢੇਂ,
ਮੇਟੇਂ ਕਲੂ ਦੀ ਕੱਲ ਪਲਕਾਰ ਅੰਦਰ।

ਮਿੱਠਾ ਰਾਗ ਹੈ ਤੇਰੀ ਰਬਾਬ ਅੰਦਰ,
ਪ੍ਰੇਮ-ਰਸ ਹੈ 'ਸਤਿ ਕਰਤਾਰ' ਅੰਦਰ।
ਵਿਕ ਜਾਏਂ ਤੂੰ ਕਿਸੇ ਦੇ ਪਿਆਰ ਅੰਦਰ,
ਪਹੁੰਚੇ ਪਲ ਵਿਚ ਕਾਬਲ-ਕੰਧਾਰ ਅੰਦਰ।
ਵਲੀ ਪੀਰ ਫ਼ਕੀਰ ਤੇ ਸਾਧ ਜੋਗੀ,
ਸਿਫ਼ਤ ਨਹੀਂ ਇਹ ਕਿਸੇ ਅਵਤਾਰ ਅੰਦਰ।
ਸਭਸ ਵਾਸਤੇ ਨੂਰ ਵਰਸਾਣ ਵਾਲਾ,
ਤੇਰਾ ਮੁਖੜਾ ਹੈ ਸੰਸਾਰ ਅੰਦਰ।



# 6.

## ਸੱਚੇ ਮਲਾਹ

ਦੁਖੀ ਜਗਤ ਨੇ ਜਦੋਂ ਪੁਕਾਰ ਕੀਤੀ,
ਰੋਂਦੀ ਹੋਈ ਨੂੰ ਧੀਰ ਬੰਨ੍ਹਾਣ ਆਏ।
ਸਿਦਕ, ਧਰਮ, ਸੱਚਾਈ, ਗਿਆਨ ਭਗਤੀ,
ਪ੍ਰੇਮ-ਪ੍ਰੀਤ ਦੀ ਰੀਤ ਚਲਾਣ ਆਏ।
ਭੁੱਖੇ ਦਰਸ ਦੇ ਝੁੰਡ ਅਪੱਛਰਾਂ ਦੇ,
ਉਤੋਂ ਪ੍ਰੇਮ ਦੇ ਫੁੱਲ ਬਰਸਾਣ ਆਏ।
ਸੂਰਜ ਚੰਦ੍ਰਮਾ ਵੇਖ ਪ੍ਰਕਾਸ਼ ਸੁੰਦਰ,
ਕਰਨ ਬੰਦਨਾ ਸੀਸ ਨਿਵਾਣ ਆਏ।

ਬ੍ਰਹਮਾ ਇੰਦ੍ਰ ਕੁਬੇਰ ਤੇ ਸ਼ਿਵ ਸ਼ੰਭੂ,
ਵਾਂਗ ਢਾਡੀਆਂ ਦੇ ਯੱਸ ਗਾਣ ਆਏ।
ਨਾਨਕ ਗੁਰੂ ਜੀ ਸਾਡੇ ਮਲਾਹ ਬਣ ਕੇ,
ਡੁਬਦੇ ਬੇੜਿਆਂ ਨੂੰ ਬੰਨੇ ਲਾਣ ਆਏ।

ਜਦੋਂ ਪਾਪ-ਸਾਗਰ ਛੱਲਾਂ ਮਾਰਦਾ ਸੀ,
ਜਦੋਂ ਧਰਮ ਖਾਂਦਾ ਡਿਕੋ-ਡੋਲੜੇ ਸੀ।
ਘੁੰਮਣ-ਘੇਰ ਪਖੰਡ ਸੀ ਜ਼ੋਰ ਉੱਤੇ,
ਝੁੱਲੇ ਵਹਿਮ ਦੇ ਵਾ-ਵਰੋਲੜੇ ਸੀ।
ਜਗਤ ਡੁੱਬਿਆ ਸੀ ਭਰਮ-ਵਹਿਣ ਅੰਦਰ,
ਡਾਢੇ ਦੁਖੀ ਹੋਏ ਲੋਕ ਭੋਲੜੇ ਸੀ।
ਜਦੋਂ ਦੰਭੀ ਮਲਾਹ ਚੜ੍ਹਾਊਆਂ ਨੂੰ,
ਕਰਦੇ ਮੁਲ ਖ਼ਰੀਦ ਦੇ ਗੋਲੜੇ ਸੀ।

ਭਗਤੀ, ਨਾਮ, ਗਿਆਨ ਦਾ ਲਾ ਚੱਪਾ,
ਡੁਬੇ ਹੋਇਆਂ ਨੂੰ ਪਾਰ ਲੰਘਾਣ ਆਏ।
ਨਾਨਕ ਗੁਰੂ ਜੀ ਸਾਡੇ ਮਲਾਹ ਬਣ ਕੇ,
ਡੁਬਦੇ ਬੇੜਿਆਂ ਨੂੰ ਬੰਨੇ ਲਾਣ ਆਏ।



# 7.

# ਹੇ ਗੁਰੂ ਨਾਨਕ !

ਬਾਗ਼-ਧਰਮ 'ਤੇ ਕਹਿਰ-ਅਨ੍ਹੇਰੀ,
ਪਤਝੜ ਹੋ ਕੇ ਝੁੱਲ ਰਹੀ।
ਫੁੱਲ ਟੁੱਟੇ, ਕਲੀਆਂ ਕੁਮਲਾਈਆਂ,
ਬੁਲਬੁਲ ਦਰ ਦਰ ਰੁਲ ਰਹੀ।
ਵਿਛੜੇ ਫੁੱਲ ਟਹਿਣੀਆਂ ਨਾਲੋਂ,
ਹੋਣੀ ਤੱਕ ਤੱਕ ਫੁੱਲ ਰਹੀ।
ਕੋਮਲ ਪੱਤੀਆਂ ਲੂਸਣ ਟੁੱਟਣ,
ਵੇਖ ਵੇਖ ਅੱਖ ਡੁਲ੍ਹ ਰਹੀ।

ਜਿਹੜਾ ਫੁੱਲ ਸੁਗੰਧੀ ਦੇਵੇ,
ਉਹੀਓ ਤੋੜ ਉਜਾੜੀ ਦਾ*।
ਹੇ ਗੁਰੂ ਨਾਨਕ! ਪਹੁੰਚ ਅਚਾਨਕ,
ਰਾਖਾ ਹੋ ਫੁਲਵਾੜੀ ਦਾ।

ਖੋਹ ਖੋਹ ਖਿੜੀਆਂ ਕਲੀਆਂ 'ਪਤਝੜ'
ਧਾਗੇ ਹਾਰ ਪਰੋ ਰਹੀ ਏ।
ਸੀਨਾ ਵਿੰਨ੍ਹ ਵਿੰਨ੍ਹ ਨਾਲ ਸੂਈ ਦੇ,
ਤਿੱਖੇ ਤੀਰ ਚੁਭੋ ਰਹੀ ਏ।
ਤੋੜ ਤੋੜ ਕੇ ਕੋਮਲ ਕਲੀਆਂ,
ਹੱਸ ਰਹੀ ਏ, ਖ਼ੁਸ਼ ਹੋ ਰਹੀ ਏ।
ਵੇਖ ਵੇਖ ਕੇ ਦਰਦਣ ਮਾਲਣ,
ਰੱਤ ਦੇ ਹੰਝੂ ਰੋ ਰਹੀ ਏ।

ਫਲਿਆ-ਫੁਲਿਆ ਬਾਗ਼ ਕੌਮ ਦਾ,
ਨਾਲ ਬਿ-ਦਰਦੀ ਸਾੜੀ ਦਾ।
ਹੇ ਗੁਰੂ ਨਾਨਕ! ਪਹੁੰਚ ਅਚਾਨਕ,
ਰਾਖਾ ਹੋ ਫੁਲਵਾੜੀ ਦਾ।

---

*ਉਜਾੜਿਆ ਜਾ ਰਿਹਾ ਏ।

ਕਿਧਰੇ ਖਿੜੀਆਂ ਖਿੜੀਆਂ ਕਲੀਆਂ,
ਭੱਠੀਆਂ ਵਿਚ ਨੇ ਸੜ ਰਹੀਆਂ।
ਲੂਸ ਲੂਸ ਕਈ ਚੰਦਰ-ਮੁਖੀਆਂ,
ਬੂਟਿਆਂ ਤੋਂ ਨੇ ਝੜ ਰਹੀਆਂ।
ਹੋ ਰਹੀਆਂ ਹਨ ਕੀਮਾ ਕਿਧਰੇ,
ਰੱਤਾਂ ਕਿਧਰੇ ਕੜ੍ਹ ਰਹੀਆਂ।
ਰੂਹ ਕਢਦੇ ਨੇ ਤਾਅ ਦੇ ਦੇ ਕੇ,
ਜ਼ੁਲਮੀ ਭੱਠੀਆਂ ਚੜ੍ਹ ਰਹੀਆਂ।

ਪਿਆ ਪਸਾਰੀ ਅਰਕ ਖਿਚੇਂਦਾ,
ਫੁੱਲ ਦੀ ਨਾੜੀ ਨਾੜੀ ਦਾ।
ਹੇ ਗੁਰੂ ਨਾਨਕ! ਪਹੁੰਚ ਅਚਾਨਕ,
ਰਾਖਾ ਹੋ ਫੁਲਵਾੜੀ ਦਾ।

ਫੁੱਲ ਬਹਾਰੀ ਝਾੜੇ 'ਪਤਝੜ',
ਬਾਗ਼ ਬਣਾ ਰਹੀ ਜੰਗਲ ਹੈ।
ਚੰਦਰਾ ਮਾਲੀ ਫੜ ਫੜ ਪੰਛੀ,
ਪਾ ਰਿਹਾ ਕੜੀਆਂ ਸੰਗਲ ਹੈ।
ਜੇ ਕੋਈ ਹੋੜੇ-ਹਟਕੇ ਇਸ ਨੂੰ,
ਦੁਸ਼ਟੀ ਕਰਦਾ ਦੰਗਲ ਹੈ।
ਪਤ-ਝੜ ਕਾਹਦੀ ਸਾਡੇ ਭਾ ਦਾ,
ਰਾਹੂ ਕੇਤੂ ਮੰਗਲ ਹੈ।

ਯਾਦ ਤੇਰੀ ਵਿਚ ਤੇਰੇ ਪਿਆਰੇ,
ਸਹਿੰਦੇ ਵਾਰ ਕੁਹਾੜੀ ਦਾ।
ਹੇ ਗੁਰੂ ਨਾਨਕ! ਪਹੁੰਚ ਅਚਾਨਕ,
ਰਾਖਾ ਹੋ ਫੁਲਵਾੜੀ ਦਾ।



# 8.

# ਪੰਚਮ ਪਾਤਿਸ਼ਾਹ

ਅਰਸ਼-ਫ਼ਰਸ਼ ਮਿਲ ਕੇ ਢਾਹਾਂ ਮਾਰ ਰੋਏ,
ਹਾੜੇ ਕਰਨ : "ਸਾਂਈਆਂ ਦੇਵੀਂ ਧੀਰ ਆ ਕੇ।
ਮੱਚੇ ਜ਼ੁਲਮ-ਭਾਂਬੜ, ਲੂਸੇ ਸੜੇ ਸੀਨੇ,
ਆਪ ਪਾ ਛੇਤੀ ਮਿਹਰ-ਨੀਰ ਆਕੇ।"

ਪਹੁੰਚੀ ਕੂਕ ਦਰਗਾਹ ਵਿਚ ਦਰਦ ਵਾਲੀ,
ਸਾਂਈਂ ਵਲੋਂ ਇਹ ਹੋਈ ਅਕਾਸ਼-ਬਾਣੀ :
"ਚੋਲਾ ਜ਼ੁਲਮ ਦਾ ਚਾਰ ਦਿਨ ਲਾਲ ਰਹਿੰਦਾ,
ਪਿਛੋਂ ਹੋਂਵਦਾ ਹੈ ਲੀਰ ਲੀਰ ਆ ਕੇ।"

ਛਿੱਕੇ ਅਦਲ ਇਨਸਾਫ਼ ਨੂੰ ਟੰਗ ਕੇ ਜਾਂ,
ਜ਼ੋਰ-ਜ਼ੁਲਮ ਤੇ ਜ਼ਾਲਮਾਂ ਲੱਕ ਬੱਧਾ।
ਪਕੜ ਪਕੜ ਕੇ ਕੈਦ ਕਰ ਬੰਨ੍ਹ ਮੁਸ਼ਕਾਂ,
ਗੰਗਾ ਵਿਚ ਸੁਟਿਆ ਸੀ ਕਬੀਰ ਆ ਕੇ।

ਸ਼ਾਂਤ-ਰੂਪੀ ਧਰਮੀ ਸਾਂਈਂ ਯਾਦ ਕੀਤਾ,
ਬੁਰਾ ਬੁਰੇ ਦਾ ਵੀ ਦਿਲੋਂ ਚਿਤਵਿਆ ਨਾ।
ਸਬਰ ਓਸਦੇ ਨੂੰ ਲੱਗਾ ਫੱਲ ਐਸਾ,
ਟੁੱਟੀ ਪਲਕ ਦੇ ਵਿਚ ਜ਼ੰਜੀਰ ਆ ਕੇ।

ਚੰਦੂ ਚੰਦਰ੍ਹੇ ਚੰਦਰੀ ਗੱਲ ਕ਼ੀਤੀ,
ਰਤੀ ਜ਼ੁਲਮ ਕਮਾਣ ਤੋਂ ਸੰਗਿਆ ਨਾ।
ਐਪਰ ਸ਼ਾਂਤੀ-ਪੁੰਜ ਨੇ ਮੰਨ ਭਾਣਾ,
ਲੂਹਿਆ ਲੋਹ ਦੇ ਉੱਤੇ ਸਰੀਰ ਆਕੇ।

ਤੱਤੀ ਰੇਤ ਸਿਰ ਤੇ, ਹੇਠਾਂ ਅੱਗ-ਭਾਂਬੜ,
ਸ਼ਾਂਤ-ਮਈ ਦਾ ਦੇਵਤਾ ਸੋਭਦਾ ਸੀ।
'ਜੇਕਰ ਕਹੋ ਤਾਂ ਕਰਾਂ ਫ਼ਨਾਹ ਦਾਤਾ'
ਏਦਾਂ ਕਹਿਣ ਲੱਗਾ ਮੀਆਂ ਮੀਰ ਆ ਕੇ।

ਅਰਜਨ ਦੇਵ ਸਤਿਗੁਰੂ ਜੀ ਇਉਂ ਬੋਲੇ :
ਮੀਆਂ ਮੀਰ ਸਾਈਂ! ਭਾਣਾ ਰੱਬ ਦਾ ਏ।
'ਤੀਰ' ਅੰਤ ਸ਼ਾਂਤੀ ਸਬਰ ਜਿੱਤ ਗਿਆ,
ਜ਼ੁਲਮ ਹਾਰਿਆ ਕਿਵੇਂ ਅਖ਼ੀਰ ਆ ਕੇ।



## 9.

# ਧਰਮ ਪੁੰਜ ਗੁਰੂ ਅਰਜਨ ਦੇਵ ਜੀ

ਧਰਮ-ਪੁੰਜ ਸਿਰੋਮਣੀ ਸਿਦਕੀਆਂ ਦੇ,
ਸਿਦਕ ਸੀਸ ਦੇ ਨਾਲ ਨਿਭਾਣ ਵਾਲੇ।
ਦੁੱਖ ਸੁੱਖ ਦੇ ਵਿਚ ਅਡੋਲ ਰਹਿ ਕੇ,
ਸਿਦਕ ਸਬਰ ਦੇ ਪੂਰਨੇ ਪਾਣ ਵਾਲੇ।
ਰਹਿ ਕੇ ਤਰਨਤਾਰਨ, ਗੋਇੰਦਵਾਲ ਪੁੱਜ ਕੇ,
ਗੀਤ ਮੋਹਿਨ ਪਿਆਰੇ ਦੇ ਗਾਣ ਵਾਲੇ।
ਕਦੇ ਹਰੀ-ਮੰਦਰ ਕਦੇ ਦੇਗ਼ ਅੰਦਰ,
ਕਦੇ ਲੋਹ ਤੇ ਚੌਕੜੀ ਲਾਣ ਵਾਲੇ।

ਸਿਦਕਵਾਨ ਗੰਭੀਰ ਤੇ ਬ੍ਰਹਮ-ਗਿਆਨੀ,
ਪੁੰਜ ਸੱਚ ਦੇ ਸੱਚ ਧਿਆਣ ਵਾਲੇ।
ਵਾਰੀ, ਲੱਖ ਵਾਰੀ, ਸੱਚੇ ਗੁਰੂ ਅਰਜਨ,
ਬੇੜੀ ਰੁੜ੍ਹੀ ਜਾਂਦੀ ਬੰਨੇ ਲਾਣ ਵਾਲੇ।

ਮੇਰੀ ਲੇਖਣੀ ਭਲਾ ਕੀ ਲਿਖਣ ਜਾਣੇ,
ਜੋ ਜੋ ਜੀਆਂ ਤੇ ਤੁਸਾਂ ਉਪਕਾਰ ਕੀਤਾ।
ਸੈਆਂ ਜੀਆਂ ਦੀ ਤੁਸਾਂ ਕਲਿਆਣ ਕੀਤੀ,
ਮੰਝਧਾਰ 'ਚੋਂ ਮੰਝ ਨੂੰ ਪਾਰ ਕੀਤਾ।
ਕਿਤੇ ਸਤੇ ਬਲਵੰਡੇ ਨੂੰ ਗਲੇ ਲਾਇਆ,
ਹਰੀ ਸੈਨ ਦਾ ਕਿਤੇ ਉਧਾਰ ਕੀਤਾ।
ਕਿਤੇ ਲਧੇ ਉਪਕਾਰੀ ਤੇ ਮਿਹਰ ਕੀਤੀ,
ਸਦਾ ਯਾਦ ਕਰਤਾਰ ਕਰਤਾਰ ਕੀਤਾ।

ਕਿਤੇ ਬੈਠ ਮੰਜੀ ਸਾਹਿਬ ਆਪ ਨੀਵੇਂ,
ਸ਼ਬਦ ਉਚਰੇ ਰੱਬ ਨੂੰ ਪਾਣ ਵਾਲੇ।
ਕਿਤੇ ਰਚੇ 'ਸੰਤੋਖ ਸਰ', 'ਰਾਮਸਰ' ਵੀ,
ਸੜਦੇ ਦਿਲਾਂ ਦੀ ਅੱਗ ਬੁਝਾਣ ਵਾਲੇ।

ਚੰਦੂ ਚੰਦਰਾ ਰਤਾ ਵੀ ਸਮਝਿਆ ਨਾ,
'ਰਮਜ਼' 'ਉੱਚਤਾ' ਪੀਰਾਂ ਦੇ ਪੀਰ ਤੇਰੀ।
ਕੱਢੇ ਓਸ ਨੇ ਸਭ ਅਰਮਾਨ ਦਿਲ ਦੇ,
ਤਾਂ ਵੀ ਆਤਮਾ ਰਹੀ ਗੰਭੀਰ ਤੇਰੀ।
ਤੱਤੀ ਉਬਲਦੀ ਦੇਗ਼ ਤੇ ਰੇਤ ਅੰਦਰ,
ਜਦੋਂ ਦੇਹ ਡਿੱਠੀ ਮੀਆਂ ਮੀਰ ਤੇਰੀ।
ਮੱਥੇ ਮਾਰ ਦੁਹੱਥੜਾ ਪਿੱਟਿਆ ਓਹ,
ਵੇਖੀ ਗਈ ਨਾ ਜਦੋਂ ਤਸਵੀਰ ਤੇਰੀ।

'ਹੁਣੇ ਦਿੱਲੀ ਲਾਹੌਰ ਟਕਰਾ ਦਿਆਂ ਮੈਂ,
ਤੁਸੀਂ ਬਣੋ ਖਾਂ ਰਤਾ ਫ਼ੁਰਮਾਣ ਵਾਲੇ।'
ਉਸ ਨੂੰ ਸ਼ਾਂਤ-ਉਪਦੇਸ਼ ਦੇ ਸ਼ਾਂਤ ਕੀਤਾ,
'ਸਾਂਈਂ ਸਿਦਕ ਰੱਖਣ ਅਣਖ-ਆਣ ਵਾਲੇ।'

ਸਿੱਖੀ ਆਪਣੀ ਨੂੰ ਲੋਹਾਂ ਤੱਤੀਆਂ ਤੇ,
ਤੁਸਾਂ ਚੌਕੜੀ ਮਾਰਨੀ ਦੱਸ ਦਿੱਤੀ।
ਮੀਆਂ ਮੀਰ ਫ਼ਕੀਰ ਨੂੰ ਨਾਲ ਸੈਨਤ,
ਭਾਣੇ ਵਾਲੀ ਮੁਹਾਰਨੀ ਦੱਸ ਦਿੱਤੀ।
ਜੇਠੇ ਬਿੱਧੀਏ ਪੈੜੇ ਲੰਗਾਹੇ ਜੀ ਨੂੰ,
ਤੁਸਾਂ ਜਿੰਦੜੀ ਵਾਰਨੀ ਦੱਸ ਦਿੱਤੀ।
ਵੇਲੇ ਲੋੜ ਦੇ ਆਪਣੇ ਬੱਚਿਆਂ ਨੂੰ,
ਤੁਸਾਂ ਸ਼ਾਂਤ-ਮਈ ਧਾਰਨੀ ਦੱਸ ਦਿੱਤੀ।

ਤਦੇ ਰੱਤ ਸ਼ਹੀਦੀ ਤੋਂ ਹੋਏ ਪੈਦਾ,
ਸਿਰ ਰੰਬੀਆਂ ਨਾਲ ਛਿਲਵਾਣ ਵਾਲੇ।
ਤਿੱਖੇ ਆਰਿਆਂ ਦੇ ਗੀਤ ਗਾਣ ਵਾਲੇ,
ਸ਼ਾਂਤਮਈ ਦਾ ਸਬਕ ਸਿਖਾਣ ਵਾਲੇ।

ਸਿਦਕ-ਪੁੰਜ ਜੀ! ਧਨੀ ਹੋ ਕਰਨੀਆਂ ਦੇ,
ਸਾਰਾ ਜਗ ਤਾਹੀਏਂ ਸੋਹਲੇ ਗਾ ਰਿਹਾ ਹੈ।
ਸਬਰ ਸ਼ਾਂਤ ਗੰਭੀਰਤਾ ਵੇਖਦੇ ਈ,
ਕੜਛ ਸੀਸ ਨੂੰ ਸੀਸ ਨਿਵਾ ਰਿਹਾ ਹੈ।
ਵੇਖ ਵੇਖ ਅਡੋਲਤਾ ਅੱਗ-ਰੇਤਾ,
ਭੱਜਾ ਵੱਲ ਚਰਨਾਂ ਆਪੇ ਆ ਰਿਹਾ ਹੈ।
ਦੇਗ ਦਿਲ ਤੋਂ, ਆਪ ਦੀ ਕਰੇ ਪੂਜਾ,
ਸਮਾਂ ਦੇਹ ਤੇ ਫੁੱਲ ਚੜ੍ਹਾ ਰਿਹਾ ਹੈ।

ਵੇਖੋ, ਸਿਦਕ ਕੁਰਬਾਨੀ ਨੂੰ ਵੇਖਦੇ ਹੀ,
ਜੁੜ ਗਏ ਹੱਥ ਦੋਵੇਂ ਰੇਤਾ ਪਾਉਣ ਵਾਲੇ।
ਏਸ ਸੱਚੀ ਸ਼ਹੀਦੀ ਨੂੰ ਵੇਖ ਨਿਤਰੇ,
ਸਿਰ-ਧੜ ਵਾਲੀ ਬਾਜ਼ੀ ਲਾਣ ਵਾਲੇ।



# 10.

## ਨਵਾਂ ਸਕੂਲ

ਉੱਡੀ ਸੁਰਤ ਤਾਂ ਵੇਖਿਆ ਇਕ ਕੌਤਕ,
ਨਵਾਂ ਇਕ ਸਕੂਲ ਸੁਹਾ ਰਿਹਾ ਸੀ।
ਪ੍ਰੀਤਮ 'ਪੰਜਵਾਂ' ਸਿਦਕ ਸਿਖਾਣ ਵਾਲਾ,
ਤੱਤੀ ਲੋਹ ਉੱਤੇ ਆਸਣ ਲਾ ਰਿਹਾ ਸੀ।
ਧਰਮ, ਸਿਦਕ, ਸੱਚਾਈ ਤੇ ਸ਼ਾਂਤੀ ਦੀ,
ਔਖੀ ਸੰਥਿਆ ਆਪ ਪੜ੍ਹਾ ਰਿਹਾ ਸੀ।
ਕਿਵੇਂ ਹੁਕਮ ਦੇ ਵਿਚ ਪ੍ਰਸੰਨ ਰਹੀਏ,
ਬੈਠਾ ਅੱਗ ਦੇ ਵਿਚ ਸਿਖਾ ਰਿਹਾ ਸੀ।

'ਮਰੋ ਧਰਮ ਬਦਲੇ ਸਿਦਕਵਾਨ ਹੋ ਕੇ',
ਇਹੋ ਰੱਤ ਦੇ ਨਾਲ ਲਿਖਾ ਰਿਹਾ ਸੀ।
ਕਦੇ ਲੋਹ ਤੇ ਚੌਕੜੀ ਲਾ ਰਿਹਾ ਸੀ,
ਕਦੇ ਉਬਲਦੀ ਦੇਗ ਵਿਚ ਨ੍ਹਾ ਰਿਹਾ ਸੀ।
ਭਾਣੇ ਜੱਗ ਦੇ ਉਲਟ ਸੀ ਖੇਲ ਐਪਰ,
ਭਾਣੇ ਵਿਚ ਉਹ ਭਾਣਾ ਵਰਤਾ ਰਿਹਾ ਸੀ।
ਏਕਾ ਇਕ ਉਂਗਲ ਨਾਲ ਦੱਸ ਪ੍ਰੀਤਮ,
ਏਕਾ ਕਰਨ ਤੇ ਮਰਨ ਸਿਖਾ ਰਿਹਾ ਸੀ।

ਡਿਠੇ ਕਈ ਵਿਦਿਆਰਥੀ ਪਾਸ ਬੈਠੇ,
ਕੋਈ ਲਿਖਦਾ ਕੋਈ ਪਕਾ ਰਿਹਾ ਸੀ।
ਵਾਰੋ-ਵਾਰੀ ਵਿਦਿਆਰਥੀ ਪੁੱਛਦੇ ਸਨ,
ਹਰ ਗੱਲ ਉਹ ਆਪ ਸਮਝਾ ਰਿਹਾ ਸੀ।
ਮੀਆਂ ਮੀਰ ਵੀ 'ਰੱਖ ਲੌ, ਰੱਖ ਲੌ' ਦੀ,
ਉੱਚੀ ਉੱਚੀ ਮੁਹਾਰਨੀ ਗਾ ਰਿਹਾ ਸੀ।
ਮਨੀ ਸਿੰਘ ਵੀ ਯਾਦ ਸੁਣਾ ਸੰਥਾ,
ਪੱਟੀ ਲਿਖ ਕੇ ਆਪ ਵਿਖਾ ਰਿਹਾ ਸੀ।

ਮਤੀ ਦਾਸ ਹੋ ਗਿਆ ਸੀ ਪਾਸ ਜਿਹੜਾ,
ਉਹ ਵੀ ਗੀਤ ਸ਼ਹੀਦੀ ਦੇ ਗਾ ਰਿਹਾ ਸੀ।
'ਲਛਮਣ' ਅਤੇ 'ਦਲੀਪ' ਜਾ ਵੜੇ ਅੰਦਰ,
ਉਨ੍ਹਾਂ ਪਿੱਛੇ ਵਹੀਰ ਇਕ ਆ ਰਿਹਾ ਸੀ।
'ਕਰਮ ਤੇ 'ਪ੍ਰਤਾਪ' ਫਿਰ ਨਜ਼ਰ ਆਏ,
ਇੰਜਣ ਉਨ੍ਹਾਂ ਨੂੰ ਦਰੜਦਾ ਜਾ ਰਿਹਾ ਸੀ।
ਮੀਂਹ ਰੱਤ ਦਾ ਫਿਰ ਉਥੇ ਵਰ੍ਹਨ ਲੱਗਾ,
ਜੈਤੋ ਵਿਚ ਫਿਰ ਸਾਕਾ ਵਿਹਾ ਰਿਹਾ ਸੀ।

ਬੋਲੇ ਸਤਿਗੁਰੂ ਧਰਮ ਦੀ ਜੈ ਹੋਵੇ,
ਨੂਰ ਨਵਾਂ ਹੀ ਮੁਖ ਤੇ ਛਾ ਰਿਹਾ ਸੀ।
ਧਰਮ ਸੱਚ ਦੇ ਪੂਰਨੇ ਪਾਣ ਵਾਲਾ,
ਧਰਮ ਸੱਚ ਦੇ ਪੂਰਨੇ ਪਾ ਰਿਹਾ ਸੀ।
ਖਿੜਕੀ ਖੜਕ ਕੇ ਰੰਗ ਪਲਟਾ ਦਿੱਤਾ,
ਸਮਾਂ ਸੁਰਤ ਦੇ ਮੇਲ ਦਾ ਆ ਰਿਹਾ ਸੀ।
ਖੁਲ੍ਹੀ ਅੱਖ ਤਾਂ ਸਾਹਮਣੇ ਵੇਖਿਆ ਕੀ?
ਤੇਲ ਖੁਣੋ ਦੀਵਾ ਟਿਮ-ਟਿਮਾ ਰਿਹਾ ਸੀ।



# 11.

## ਤ੍ਰੋੜ ਦਿੱਤੇ

ਵਾਹ ਦਸ਼ਮੇਸ਼, ਤੂੰ ਨੂਰ ਦਾ ਪੁੰਜ ਹੋ ਕੇ,
ਚਾਨਣ ਦੇ ਦੇ ਚਾਨਣ ਕਰ ਖੋੜ ਦਿੱਤੇ।
ਉੱਲੀ ਦੂਈ ਦੀ ਅੰਦਰੋਂ ਲਾਹ ਦਿੱਤੀ,
ਪਾਪ ਦਿਲਾਂ 'ਚੋਂ ਸਾਰੇ ਘਰੋੜ ਦਿੱਤੇ।
ਜਬਰ ਦੱਭ ਦੇ ਜੋ ਬੁੱਥੇ ਚੁੱਭਦੇ ਸੀ,
ਫੜ ਕੇ ਹੱਥੀਂ ਮਰੁੰਡ-ਮਰੋੜ ਦਿੱਤੇ।
ਜਿਹੜੇ ਸਿਕਦੀਆਂ ਅੱਖੀਆਂ ਸੱਲਦੇ ਸੀ,
ਚਰਨਾਂ ਨਾਲ ਉਹ ਤ੍ਰੋੜ-ਮਰੋੜ ਦਿੱਤੇ।

ਦਇਆ, ਧਰਮ, ਹਿੰਮਤ, ਮੁਹਕਮ ਸਾਹਿਬੀ ਦੇ,
ਵੱਖੋ ਵੱਖ ਹੋਏ ਜੋੜ ਜੋੜ ਦਿੱਤੇ।
ਜਗਤ ਕੱਢਿਆ ਜੋ ਜੂਨ-ਕਾਲ ਵਿਚੋਂ,
ਜਾਤ-ਪਾਤ ਦੇ ਸੰਗਲ ਤਰੋੜ ਦਿੱਤੇ।

ਮੁਰਦੇ ਜੀਅ ਜੀਵਾਣ ਦੇ ਲਈ ਦਾਤਾ,
ਖੁਲ੍ਹੇ ਖੋਲ੍ਹ ਜੋ ਅੰਮ੍ਰਿਤ ਦੇ ਸਰ ਦਿੱਤੇ।
ਹਿਰਦੇ ਸੰਖ ਦੇ ਵਾਂਗ ਜੋ ਸੱਖਣੇ ਸੀ,
ਅੰਮ੍ਰਿਤ-ਨਿਗ੍ਹਾ ਕਰ ਪੂਰੇ ਨੇ ਭਰ ਦਿੱਤੇ।
ਅੰਮ੍ਰਿਤ ਪੀ ਪੀ ਸਦਾ ਲਈ ਹੋਏ ਅੰਮ੍ਰਿਤ,
ਦੇ ਕੇ ਛੁਹ-ਪਾਰਸ, ਪਾਰਸ ਕਰ ਦਿੱਤੇ।
ਸਿਦਕ ਸਬਰ ਕੁਰਬਾਨੀ ਦੇ ਦਿਲ ਦੇ ਕੇ,
ਸਿੱਖ ਸੂਰਮੇ ਕਰ ਨਿਡਰ ਦਿੱਤੇ।

ਐਸੇ ਸੂਰਮੇ ਹੋਏ ਜਹਾਨ ਅੰਦਰ,
ਜਿਨ੍ਹਾਂ ਮੂੰਹ ਵਰਿਆਮਾਂ ਦੇ ਮੋੜ ਦਿੱਤੇ।
ਤੇਗਾਂ ਵਾਹੀਆਂ ਜਿਹੀਆਂ ਮੈਦਾਨ ਅੰਦਰ,
ਸ਼ਾਹੀ ਦਲਾਂ ਦੇ ਲੱਕ ਤਰੋੜ ਦਿੱਤੇ।

ਠੂਠੇ ਖੈਰ ਨਾ ਪਿਆ ਜਾਂ ਆਸਰੇ ਦਾ,
ਜਦੋਂ ਦੁੱਖਾਂ ਦੀ ਚਿਖਾ ਤੇ ਚੜ੍ਹੇ ਹਿੰਦੂ।
ਪਾਪ ਅੱਗ ਭਬੂਕੜੇ ਮਾਰ ਮੱਚੀ,
ਪੈ ਪੈ ਲੱਕੜਾਂ ਵਾਂਗ ਜਾਂ ਸੜੇ ਹਿੰਦੂ।
ਧੱਕੇ-ਸ਼ਾਹੀ ਦੇ ਵਹਿਣ ਉਛਾਲ ਖਾਧਾ,
ਦਿਲੋਂ ਦੁਖੀ ਹੋ ਕੇ ਪੈ ਪੈ ਹੜ੍ਹੇ ਹਿੰਦੂ।
ਸੜੇ ਲੂਹੇ ਕਲੇਜੜੇ ਦਸ ਦੱਸ ਕੇ,
ਹੋਏ ਜਦੋਂ ਦਰਬਾਰ ਆ ਖੜੇ ਹਿੰਦੂ।

ਦੇ ਦੇ ਅੱਖੀਆਂ ਵਿਚ ਘਸੁੰਨ ਰੋਏ,
ਉਨ੍ਹਾਂ ਦੁਖੀਆਂ ਦੇ ਫੋੜੇ ਫੇੜ ਦਿੱਤੇ।
ਆਖਣ : ਗੁਰੂ ਜੀ ਤੁਸੀਂ ਹੀ ਕਰੋ ਬਹੁੜੀ,
ਹੋਰ ਆਸਰੇ ਅਸਾਂ ਤਰੋੜ ਦਿੱਤੇ।

ਹਿਰਦਾ ਪੰਘਰਿਆ ਸੀ ਓਦੋਂ ਆਪ ਦਾ ਹੀ,
ਦੀਨਾਂ ਵਾਸਤੇ ਦਿਲੋਂ ਉਬਾਲ ਆਇਆ।
ਜਦੋਂ ਵੇਖਿਆ ਆਪ ਨੇ ਹਿੰਦ ਅੰਦਰ,
ਜ਼ੋਰ-ਜ਼ੁਲਮ ਦਾ ਕਹਿਰੀ ਭੁਚਾਲ ਆਇਆ।
ਸੁਣ ਕੇ ਕਹਿਰ ਤੇ ਜ਼ੁਲਮ ਦੀ ਹੱਦ ਹੋਈ,
ਹੈਸੀ ਜੋਸ਼ ਅੰਦਰ ਵਾਲ ਵਾਲ ਆਇਆ।
ਕਿਹਾ ਪਿਤਾ ਜੀ! ਸੀਸ ਦੀ ਬਲੀ ਦੇਵੋ,
ਧਰਮ ਅਣਖ ਦਾ ਸਾਹਵੇਂ ਸਵਾਲ ਆਇਆ।

ਪਿੱਤਾ ਮਾਰ, ਪਿਤਾ! ਪਿਤਾ-ਮਾਤ ਘੋਲੇ,
ਪੁੱਤਰ ਖ਼ੂਨ ਦੇ ਹੜ੍ਹਾਂ ਵਿਚ ਰੋੜ੍ਹ ਦਿੱਤੇ।
ਦੀਨਾਂ ਲਈ ਕਲੇਜੜੇ ਵੱਲ ਨਾਲੋਂ,
ਨਿੱਕੇ ਚਾਰੇ ਈ ਚੂਏਂ ਤਰੋੜ ਦਿੱਤੇ।

ਸਹੇ ਆਪ ਦੇ ਜਿਨ੍ਹਾਂ ਨੇ ਤੀਰ ਤਿੱਖੇ,
ਲੈ ਗਏ ਦਿਲਾਂ ਦੀ ਉਹ ਤੜਫਾਟ ਵਿੱਚੇ।
ਦੋਖੀ ਧਰਮ ਦੇ ਤੱਕਦਿਆਂ ਰਾਹੀ ਹੋਏ,
ਰਹੀ ਜੰਗ ਤੇ ਯੁੱਧ ਦੀ ਵਾਟ ਵਿੱਚੇ।

ਦੁਖੀ ਦੀਨਾਂ ਗਰੀਬਾਂ ਦਾ ਲਹੂ ਪੀਣੇ,
ਭੂਰੇ ਭੁਰ ਗਏ ਵਾਂਗ ਫਲਿਆਟ ਵਿੱਚੇ।
ਮਾਰਨ ਆਏ ਮੁਰੀਦ ਹੋ ਪਏ ਪੈਰੀਂ,
ਸੈਦ ਖ਼ਾਨ ਜਿਹੇ ਬੀਰ ਘੁਲਾਟ ਵਿੱਚੇ।

ਜਿਹੜੇ ਸ਼ਰਨ ਆਏ ਉਹ ਅਭੈ ਕੀਤੇ,
ਗਾਲ ਪਾਪ ਦੇ ਕੋਰੜੂ ਰੋੜ ਦਿੱਤੇ।
ਜਿਹੜੇ ਅੜੇ ਸੋ ਝੜੇ ਦਸਮੇਸ਼ ਮੇਰੇ,
ਵਾਂਗ ਤੀਲਾਂ ਤਿਲੂਣੀਆਂ ਤ੍ਰੋੜ ਦਿੱਤੇ।



## 12.

# ਅੰਮ੍ਰਿਤ ਪਿਆਲ ਕੇ

ਕੌਤਕ ਨਿਰਾਲੇ ਹੈਨ ਮੇਰੇ ਦਸਮੇਸ਼ ਜੀ ਦੇ,
ਸੂਤ ਕੇ ਭਗਉਤੀ ਬੋਲੇ ਸਭ ਨੂੰ ਵਿਖਾਲ ਕੇ :—
ਆਓ ਕੋਈ ਸਿੱਖ! ਇਹ ਭਗਉਤੀ ਸਿਰ ਮੰਗਦੀ ਏ,
ਬਿਖੜੀ ਏ ਵਾਟ ਪੈਰ ਪੁਟਣਾ ਸੰਭਾਲ ਕੇ।
ਪ੍ਰੇਮ-ਖੇਡ ਖੇਡਣੀ ਤਾਂ ਸੀਸ ਰੱਖ ਤਲੀ ਉੱਤੇ,
ਏਸ ਗਲੀ ਆਓ ਦਿਲ ਪੁੱਛ-ਪੜਤਾਲ ਕੇ।
ਲਹੂ ਦੀ ਤਿਹਾਈ ਤੇਗ ਪਾਂਵਦੀ ਦੁਹਾਈ ਅੱਜ,
ਕੋਈ ਤ੍ਰਿਪਤਾਓ ਰੱਤ ਆਪਣੀ ਪਿਆਲ ਕੇ।

ਛਾ ਗਿਆ ਸੱਨਾਟਾ ਘਾਟ ਪਿਆ ਡਰੂ ਕਾਇਰਾਂ ਨੂੰ,
ਕਹਿੰਦੇ 'ਅਣਿਆਈ ਮੋਏ' ਖਿਸਕੇ ਖ਼ਿਆਲ ਕੇ।
ਮੰਗੇ ਕਿਰਪਾਨ ਪੰਜੇ, ਨਿਤਰੇ ਜਵਾਨ ਪੰਜੇ,
ਹੋਏ ਪ੍ਰਵਾਨ ਪੰਜੇ, ਪ੍ਰੇਮ-ਪ੍ਰੀਤ ਪਾਲ ਕੇ।
ਪੰਜ ਲਿਤੇ, ਪੰਜ ਦਿਤੇ, ਪੰਜ ਜਿਤੇ, ਪੰਜਾਂ ਪੰਜ,
ਜਪੇ ਪੰਜ ਜਾਪ, ਤਾਪ ਕਢੇ ਭਾਲ ਭਾਲ ਕੇ।
ਮਰਨੋਂ ਅਮਰ ਕੀਤੇ, ਡਰ ਤੋਂ ਨਿਡਰ ਕੀਤੇ,
ਅੰਮ੍ਰਿਤ ਦੇ ਸਰ ਕੀਤੇ ਅੰਮ੍ਰਿਤ ਪਿਆਲ ਕੇ।

ਘੱਲਿਆ ਜੁਝਾਰ ਦੇ ਭਗਉਤੀ ਹੱਥੀਂ ਬੰਨ੍ਹ ਸਿਹਰਾ,
ਜਾਓ ਮੇਰੇ ਲਾਲ! ਦੱਸੋ ਜ਼ਾਲਮਾਂ ਨੂੰ ਗਾਲ ਕੇ।
ਆਵਣਾ ਤਾਂ ਫ਼ਤਹ ਪਾ ਕੇ ਆਵਣਾ ਪਿਆਰੇ ਲਾਲ,
ਨਹੀਂ ਤਾਂ ਉਥੇ ਵੱਸਣਾ ਅਜੀਤ ਵੀਰ ਭਾਲ ਕੇ।
ਛਾਤੀ ਵਿਚ ਮਾਰਨਾ ਤੇ ਛਾਤੀ ਵਿਚ ਸਹਿਣਾ ਵਾਰ,
ਸਿੱਧੇ ਮੱਥੇ ਜੂਝੋ ਘਾਲ ਸੂਰਿਆਂ ਦੀ ਘਾਲ ਕੇ।
ਜਾਓ ਜਾ ਘੁਮਾਓ ਜਿੰਦ ਹਿੰਦ ਦੁਖਿਆਰੀ ਉਤੋਂ,
ਤੇਗ ਤ੍ਰਿਪਤਾਓ ਰੱਤ ਵੈਰੀ ਦੀ ਪਿਆਲ ਕੇ।

ਜਾ ਕੇ ਕਿਰਪਾਨ ਵਾਹੀ ਜਿਹੀ ਰਣ-ਬਾਲਕੇ ਨੇ,
ਵੈਰੀਆਂ ਦੇ ਦਲ ਸੁੱਟੇ ਪਲਾਂ 'ਚ ਹੰਗਾਲ ਕੇ।
ਰੁੰਡ-ਮੁੰਡ ਧੜ ਕੀਤੇ, ਲਹੂ ਦੇ ਵਗਾਏ ਵਹਿਣ,
ਜੱਟਾਂ ਪਾਣੀ ਛੱਡ ਦਿੱਤਾ ਜਿਵੇਂ ਖਾਲ ਖਾਲ ਕੇ।
ਦਲ ਦਲ ਦਲਾਂ ਨੂੰ ਉਹ ਆਇਆ ਈ ਨਾ ਤੇਰੇ ਵਲ,
ਟੁਰ ਗਿਆ ਹੱਥ ਵੈਰੀ ਦਲਾਂ ਨੂੰ ਵਿਖਾਲ ਕੇ।
ਧੰਨ ਹੈਂ ਤੂੰ ਧੰਨ, ਪੁਤ ਆਪ ਰਣ ਵਿਚ ਘੱਲੇ,
ਨੈਣਾਂ ਵਿਚੋਂ ਬੀਰਤਾ ਦਾ ਅੰਮ੍ਰਿਤ ਪਿਆਲ ਕੇ।



# 13.

## ਢੂੰਡ

ਕੁਝ ਔਹੜਦਾ ਨਹੀਂ ਮੈਂ ਜਾਂ ਕਿੱਥੇ?
ਪਟਕ ਗਈ ਏ ਅਜ ਤਕਦੀਰ ਮੈਨੂੰ।
ਧਨੀ ਤੀਰ ਦਾ ਫੱਟ ਕੇ ਸੁੱਟ ਗਿਆ,
ਗਿਆ ਮਾਰ ਅਣਿਆਲੜੇ ਤੀਰ ਮੈਨੂੰ।
ਮੱਛੀ ਵਾਂਗ ਮੈਂ ਰੇਤ ਤੇ ਪਈ ਤੜਫਾਂ,
ਐਸਾ ਫਾਹ ਗਿਆ ਏ ਮਾਹੀਗੀਰ ਮੈਨੂੰ।
ਰੌਂਦੀ ਵਾਂਗ ਭੰਬੀਰੀ ਦੇ ਫਿਰਾਂ ਭੌਂਦੀ,
ਡੂੰਘੇ ਪੈਣ ਕਲੇਜੜੇ ਚੀਰ ਮੈਨੂੰ।

ਕਮਲ ਛਾਣਦੀ ਨੂੰ ਕਮਲੀ ਕਹੇ ਦੁਨੀਆਂ,
ਮੈਨੂੰ ਜੱਗ ਸਾਰਾ ਮਿਹਣੇ ਮਾਰਦਾ ਏ।
ਸਈਓ ਵਾਟ ਵੇਂਹਦੀ, ਅੱਖੀਂ ਪਏ ਚਿੱਟੇ,
ਆਇਆ ਅਜੇ ਨਾ ਧਨੀ ਤਲਵਾਰ ਦਾ ਏ।

ਵਾਸੀ 'ਪੁਰੀ ਅਨੰਦ' ਦਾ ਕਹਿਣ ਉਹਨੂੰ,
ਮੇਰੇ ਮਨ-ਮੰਦਰ ਅੰਦਰ ਵੱਸਦਾ ਏ।
ਉਦ੍ਹੇ ਦਰਦ-ਵਿਛੋੜੇ ਦਾ ਸੱਪ ਕਾਲਾ,
ਰਾਤ ਦਿਨ ਕਲੇਜੇ ਨੂੰ ਡੱਸਦਾ ਏ।
ਨੀ ਮੈਂ ਕੀ ਕਰਾਂ ਓਸਦਾ 'ਚੰਨ ਚਿਹਰਾ',
ਬਦੋ-ਬਦੀ ਮੇਰੇ ਅੰਦਰ ਧੱਸਦਾ ਏ।
ਵਾਰੀ ਜਾਂ ਉਸ ਦੇ ਸੁਹਣੇ ਮੁਖੜੇ ਤੋਂ,
ਸੁੱਚੇ ਫੁੱਲ ਕਿਰਦੇ ਜਦੋਂ ਹੱਸਦਾ ਏ।

ਰਹੀ ਰੋਂਵਦੀ ਪਕੜ ਕੇ ਚਰਨ ਉਸ ਦੇ,
ਰੋ ਰੋ ਤੁਰਨ ਵੇਲੇ ਬੜੀ ਹੋੜਦੀ ਰਹੀ।
ਨਿਕਲ ਗਿਆ ਲੈ ਕੇ, 'ਦਲ ਸ਼ਿੰਗਾਰ' ਕਿਧਰੇ,
ਨੀ ਉਹ ਨਾ ਮੁੜਿਆ, ਮੈਂ ਤਾਂ ਮੋੜਦੀ ਰਹੀ।

ਫਿਰੀ ਟੋਲਦੀ, ਪਾਉਂਟਾ, ਗੜ੍ਹੀ ਸਰਸਾ,
ਮਾਛੀਵਾੜੇ ਦੀ ਜੂਹ ਵੀ ਟੋਲ ਆਈ।
ਬਾਈਧਾਰ ਪਹਾੜੀਆਂ ਛਾਣੀਆਂ ਨੇ,
ਠੇਡੇ ਖਾ ਖਾ ਜੰਗਲ ਫੋਲ ਆਈ।
ਹੀਰਾ ਘਾਟ ਤੋਂ ਵੀ ਹੀਰਾ ਲੱਭਿਆ ਮੈਂ,
ਸਾਰੇ ਢਕ ਜੂਹਾਂ ਢੂੰਡ 'ਫੋਲ' ਆਈ।
ਕੀਤੀ ਢੂੰਡ ਸ਼ਿਕਾਰ ਦੇ ਅੱਡਿਆਂ ਤੇ,
ਨੀ ਮੈਂ ਗੰਗਾ ਦਾ ਵੀ ਪਾਣੀ ਝੋਲ ਆਈ।

ਮਾਰੂ-ਥਲਾਂ ਵਿਚ ਤੜਫਦੀ ਫਿਰੀ ਤੱਤੀ,
ਫਿਰੀ ਮੰਜ਼ਿਲਾਂ ਪੰਧਾਂ ਨੂੰ ਚੀਰਦੀ ਮੈਂ।
ਪੁਗੀ ਆਸ ਨਾ, ਤਤੜੀ ਮੋਈ ਵੀ ਨਾ,
ਸੁਣੀ ਸੋਅ ਨਾ 'ਉੱਚ ਦੇ ਪੀਰ' ਦੀ ਮੈਂ।

ਢੂੰਡੇ 'ਗੁਰੂ-ਸਰ' 'ਲਿਖਣ ਸਰ' 'ਮੁਕਤ-ਸਰ' ਵੀ,
ਮਤੇ ਮਿਲ ਜਾਵੇ ਟੁੱਟੀ ਗੰਢਦਾ ਉਹ।
ਭੱਜੀ ਗਈ 'ਬਹਿਲੋਲ ਪੁਰ' ਜਾ ਡਿੱਠਾ,
ਬੂਟਾ ਸੌਣ ਵਾਲਾ ਉਹਦੇ ਜੰਡ ਦਾ ਉਹ।
ਜੁਧਾਂ-ਜੰਗਾਂ ਘਮਸਾਨਾਂ ਦੀ ਥਾਂ ਵੇਖੀ,
ਮਤਾਂ ਲੱਭ ਜਾਵੇ ਵੈਰੀ ਫੰਡਦਾ ਉਹ।
ਨੀ ਅਨ੍ਹੇਰੀਆਂ ਅੱਖੀਆਂ ਮੇਰੀਆਂ ਨੂੰ,
ਨਜ਼ਰ ਪਿਆ ਨਾ ਨੂਰ 'ਸੱਚ-ਖੰਡ' ਦਾ ਉਹ।

ਆਈ ਸੱਤਵੀਂ ਨੂੰ ਯਾਦ ਸੱਤਵੀਂ ਦੀ,
ਸਤੇ ਸੁਧਾਂ ਹੀ ਜਿਨ੍ਹੇ ਭੁਲਾ ਦਿੱਤੀਆਂ।
ਪਹੁ ਫੁੱਟਦੇ ਈ 'ਫੁੱਟ ਫੁੱਟ ਰੋਈ',
ਸੈਆਂ ਅੱਖੀਓਂ ਨੈਆਂ ਵਗਾ ਦਿੱਤੀਆਂ।

ਅੰਤ ਹਾਰ ਕੇ ਤੁਰੀ ਮੈਂ ਵੱਲ ਪਟਨੇ,
ਰੱਖ ਆਸਰਾ ਉਦ੍ਹੇ ਪਿਆਰ ਵਾਲਾ।
ਭਖਾਂ ਭਖਾਂ ਕਰਦਾ ਮੱਥਾ ਨੂਰ ਡਲ੍ਹਕੇ,
ਦੂਰੋਂ ਦਿੱਸਿਆ ਇਕ 'ਤਲਵਾਰ ਵਾਲਾ'।
ਪਵੇ ਗੂੰਜ ਰਣਜੀਤ ਦੀ ਨਾਲ ਉਹਦੇ,
ਨਾਲੇ ਪਏ ਰੌਲਾ ਮਾਰੋ-ਮਾਰ ਵਾਲਾ।
ਬਾਜ, ਤਾਜ ਕਲਗੀ, ਖੰਡੇ, ਤੀਰ ਵਾਲਾ,
ਸਮਝ ਗਈ ਇਹ ਹੈ 'ਦਲ ਸ਼ਿੰਗਾਰ' ਵਾਲਾ।

ਦਇਆ, ਧਰਮ, ਹਿੰਮਤ, ਮੁਹਕਮ, ਸਾਹਿਬ ਵੇਖੇ,
ਅਗੇ ਆਂਵਦੇ ਉਹਦੇ ਜਵਾਨ ਪੰਜੇ।
ਦਿਲ ਵਿਚ ਮੈਂ ਆਖਿਆ ਖ਼ੁਸ਼ੀ ਅੰਦਰ,
ਮੇਰੇ ਮਾਹੀ ਦੇ ਹੈਣ ਨਿਸ਼ਾਨ ਪੰਜੇ।

ਦਿਲੋਂ ਪੱਕ ਸਮਝੀ ਬਾਜ਼ਾਂ ਵਾਲੜਾ ਹੈ,
ਨੀਲਾ ਉਸੇ ਦਾ ਸੁੰਮ ਇਹ ਮਾਰਦਾ ਸੀ।
ਪਲਕ ਵਿਚ ਆ ਪਹੁੰਚਿਆ ਪਿਆ ਪੋਈਏ,
ਪੈਰ ਧਰਤ ਤੇ ਪਿਆ ਪਟਕਾਰਦਾ ਸੀ।
ਅੱਗਲ-ਵਾਂਢੀਓਂ ਰੋਕ ਖਲ੍ਹਾਰਿਆ ਮੈਂ,
ਸੋਮਾ ਫੁੱਟਿਆ ਨੈਣੋਂ ਪਿਆਰ ਦਾ ਸੀ।
ਉਸ ਉੱਚੇ ਨੂੰ ਤਾਂ ਸੱਕੀ ਪਹੁੰਚ ਨਾ ਮੈਂ,
ਸੁੰਮ ਚੁੰਮ ਲੀਤਾ 'ਦਲ ਸ਼ਿੰਗਾਰ' ਦਾ ਸੀ।

ਫੜ ਕੇ ਵਾਗ ਕਿਹਾ : ਮੈਨੂੰ ਭੁੱਲਣਾ ਨਾ,
ਉਹਦੇ ਨਾਮ ਦੀ ਉਹਨੂੰ ਦੁਹਾਈ ਦਿੱਤੀ।
ਚਰਨੀਂ ਓਸ ਦੀ ਰੱਖਿਆ ਦਿਲ ਭੇਟਾ,
ਵਰ੍ਹੇ-ਗੰਢ ਦੀ ਇਹੋ ਵਧਾਈ ਦਿੱਤੀ।



# 14.

## ਚਮਤਕਾਰ ਤੇਰਾ

ਦੁਸ਼ਟ ਦਮਨ ਅਣਖੀਲਿਆ ਸ਼ਾਹ-ਸ੍ਵਾਰਾ,
ਉਠ ਉਠ ਰਾਹ ਵੇਖਾਂ ਸੌ ਸੌ ਵਾਰ ਤੇਰਾ।
ਤੇਰੇ ਮੋਹਣੇ ਮੁਹਾਂਦਰੇ ਮਨ ਮੋਹਿਆ,
ਵਹਿੰਦਾ ਅੱਖੀਆਂ ਥਾਣੀ ਪਿਆਰ ਤੇਰਾ।
ਚੰਨਾ! ਚਾਨਣਾ ਕਰੀਂ ਇਕ ਵਾਰ ਮੁੜ ਕੇ,
ਸੁੰਞਾ ਸੋਭਦਾ ਨਹੀਂ ਪਰਵਾਰ ਤੇਰਾ।
'ਕੱਠੇ ਕੀਤੇ ਕੁਰਬਾਨੀ ਦੇ ਫੁੱਲ ਚੁਣ ਚੁਣ,
ਸ਼ਰਧਾ ਨਾਲ ਪਰੋਇਆ ਮੈਂ ਹਾਰ ਤੇਰਾ।

ਮੈਨੂੰ ਪੱਟਨੇ ਵਾਲਿਆ! ਮਿਲੇਂ ਜੇਕਰ,
ਸਾਵੇਂ ਸਿਰ ਦੇ ਕਰਾਂ ਸਤਿਕਾਰ ਤੇਰਾ।
ਪਲਕਾਂ ਪੱਟ ਪਾਵਾਂ, ਅੱਖਾਂ ਪੱਟ ਰੱਖਾਂ,
ਪਵੇ 'ਪਟਨਿਓਂ' ਜਾਂ ਚਮਤਕਾਰ ਤੇਰਾ।

ਤੇਰੀ ਲੀਲ੍ਹਾ ਤੇ ਚੋਜਾਂ ਦਾ ਭੇਦ ਗੂਹੜਾ,
ਕਿਸੇ ਓਭੜ ਉਜੱਡ ਕੀ ਜਾਣ ਲੈਣਾ?
ਹੱਥੀਂ ਕਾਨਿਆਂ ਦਾ ਧਣਖ-ਬਾਣ ਲੈਣਾ,
ਬਾਲ-ਸਾਥੀਆਂ ਦਾ ਨਾਲ ਢਾਣ ਲੈਣਾ।
ਮਾਂ ਨੇ ਵਰਜਣਾ, ਨਾਲ ਨਿਆਣਿਆਂ ਦੇ,
ਜੱਥੇ ਬੰਨ੍ਹ ਕੇ ਵਿੱਢ ਘਮਸਾਣ ਲੈਣਾ।
ਆਪੇ ਰਾਣੀਆਂ ਦੇ ਕੁਛੜ ਜਾ ਚੜ੍ਹਨਾ
ਛੋਲੇ ਪੂਰੀਆਂ ਦਾ ਭੋਜਨ ਆਣ ਲੈਣਾ।

ਅਜਬ ਖੇਡ ਤੇਰੀ, ਤੇਰੀ ਅਜਬ ਲੀਲ੍ਹਾ,
ਸਾਰੇ ਹਿਰਦਿਆਂ ਵਿਚ ਪਿਆਰ ਤੇਰਾ।
ਰਾਜੇ, ਪੰਡਿਤ, ਫ਼ਕੀਰ ਤੇ ਬਾਲ-ਸਾਥੀ,
ਵਾਰੇ ਜਾਣ, ਤੇ ਕਰਨ ਸਤਿਕਾਰ ਤੇਰਾ।

ਬਾਲ-ਯੁੱਧ ਕਰਨੇ, ਜੱਥੇ ਬੰਨ੍ਹ ਫਿਰਨਾ,
ਕਲਗੀ ਝਲਕਦੀ, ਸੀਸ ਦਸਤਾਰ ਰੱਖਣੀ।
ਗੰਗਾ ਪਾਰ ਹੋਣਾ ਸਣੇ ਸਾਥੀਆਂ ਦੇ,
ਸੱਜੇ ਤੀਰ ਤੇ ਖੱਬੇ ਤਲਵਾਰ ਰੱਖਣੀ।
ਧੌਂਸਾ ਮਾਰ ਚੜ੍ਹਨਾ, 'ਮਾਰ' ਮਾਰ ਲੈਣੀ,
ਸਦਾ ਖ਼ਾਲਸਾ ਫ਼ੌਜ ਤਿਆਰ ਰਖਣੀ।
ਸਦਾ ਤੇਗ ਦੀ ਧਾਰ ਲਿਸ਼ਕਾ ਰੱਖਣੀ,
ਜ਼ਾਲਮ ਸੋਧਣੇ, ਦੀਨਾਂ ਦੀ ਸਾਰ ਰੱਖਣੀ।

ਨੱਠਣ ਦੁੰਮ ਦਬਾਉਂਦੇ ਪਿਛਾਂਹ ਵੈਰੀ,
ਜਦੋਂ ਸੁਣਨ ਇਕ ਵਾਰ ਲਲਕਾਰ ਤੇਰਾ।
ਪਈਆਂ ਸੁਸਰੀ ਦੇ ਵਾਂਗ ਸੌਣ ਫ਼ੌਜਾਂ,
ਜਦੋਂ ਦਲ ਨਿਕਲੇ ਭਬਕ ਮਾਰ ਤੇਰਾ।

ਭੀਮੇ ਵਰਗਿਆਂ ਕੱਚੇ ਪਹਾੜੀਆਂ ਨੂੰ,
ਕਰ ਕੇ ਠਿੱਠ ਸਿਉਂਕ ਵਾਂਗ ਝਾੜ ਸੁਟੇਂ।
ਭਾਜੜ ਪਾ ਦੇਵੇਂ ਧਰਮ-ਵੈਰੀਆਂ ਨੂੰ,
ਕਿਤੋਂ ਨਾਲੇ 'ਹਿਮਾਇਤੀ' ਚਾੜ੍ਹ ਸੁਟੇਂ।
ਕਿਤੇ ਫੇਰੇਂ ਮਸੰਦਾਂ ਨੂੰ ਸੌੜ ਚੰਗੀ,
ਤਾ ਤਾ ਤੇਲ ਵਿਚ ਸੁੱਟ ਕੇ ਸਾੜ ਸੁਟੇਂ।
ਲਿਖੇ ਹੋਏ ਬੇਦਾਵੇ ਅਸਿੱਖੀਆਂ ਦੇ,
ਚੁੰਮ-ਚੱਟ ਮੱਥੇ ਆਪੇ ਪਾੜ ਸੁਟੇਂ।

ਬਹਿ ਕੇ ਜ਼ੁਲਮ ਦੀ ਹਿੱਕ ਤੇ ਮੂੰਗ ਦਲਣੇ,
ਸੂਰਮਗਤੀ ਦਾ ਰਿਹਾ ਵਿਹਾਰ ਤੇਰਾ।
ਉਹਨੂੰ ਆਪਣੀ ਜਾਨ ਦੇ ਪੈਣ ਪਿੱਸੂ,
ਜਿਸ ਨੇ ਉਗਰ੍ਹਿਆ ਵੇਖਿਆ ਵਾਰ ਤੇਰਾ।

ਕਦੇ ਬੈਠ ਸੁਹਾਵਣੇ ਟਿੱਲਿਆਂ ਤੇ,
ਚਿੱਲਾ ਚਾੜ੍ਹ ਕੇ ਤੀਰ ਚਲਾਣ ਲੱਗ ਪਏਂ।
ਛਡੇਂ ਚਿੱਠੀ ਅੜੁੰਗ ਕੇ ਅਣੀ ਅੱਗੇ,
ਪਾਸਾ ਖੇਡੂਆਂ ਪਾਸ ਪੁਚਾਣ ਲੱਗ ਪਏਂ।

ਖੋਲ੍ਹੇ ਪਾਜ ਬਣਾਉਟੀ ਮੁਰਦਿਆਂ ਦੇ,
ਕਿਤੇ ਚਿੜੀ ਤੋਂ ਬਾਜ਼ ਤੁੜਾਣ ਲੱਗ ਪਏਂ,
ਵੈਰੀ ਦਲਾਂ ਦੇ ਤੂੰਬੇ ਉਡਾਣ ਲੱਗ ਪਏਂ।
ਸਵਾ ਲੱਖ ਸੰਗ ਇਕ ਲੜਾਣ ਲੱਗ ਪਏਂ।

ਕਿਤੇ ਪਾਂਵਦਾ ਤੇਰਾ ਅਜੀਤ ਧਾਂਕਾਂ,
ਆਹੂ ਲਾਹੁੰਦਾ ਕਿਤੇ ਜੁਝਾਰ ਤੇਰਾ।
ਸਦਕੇ ਕਰਨ ਲਈ ਸੱਦ ਕੇ ਆਪ ਘੱਲੇਂ,
ਪਿਛੋਂ ਆਖ ਦਏਂ 'ਸ਼ੁਕਰ ਕਰਤਾਰ ਤੇਰਾ।'

ਤਾਣ ਦੇ ਕੇ ਸਿੱਖਾਂ ਨਿਤਾਣਿਆਂ ਨੂੰ,
ਮਸਤ ਹਾਥੀਆਂ ਦੇ ਮੱਥੇ ਲਾ ਦੇਵੇਂ।
'ਮਾਧੋ ਦਾਸ ਬੈਰਾਗੀ' ਦੇ ਬੀਰ ਜਿਤ ਕੇ,
ਉਹਨੂੰ 'ਮਿੱਟੀ ਦਾ ਮਾਧੋ' ਬਣਾ ਦੇਵੇਂ।
ਜਦੋਂ ਬਣੇ 'ਬੰਦਾ', ਓਹਨੂੰ ਬਲ ਬਖਸ਼ੇਂ,
ਅਤੇ ਜਾਬਰਾਂ ਨਾਲ ਲੜਵਾ ਦੇਵੇਂ।
ਕਿਤੇ ਚਤਰ ਤੇ ਚੋਰ ਕਵੀਸ਼ਰਾਂ ਦੇ,
ਧੰਨੇ ਘਾਹੀ ਤੋਂ ਉਤਰ ਸੁਣਵਾ ਦੇਵੇਂ।

ਕਿਤੇ ਸੰਗਤਾਂ ਦੇ ਅੰਦਰ ਪਿਆ ਸੋਭੇਂ,
ਕੰਨ ਖੋਲ੍ਹਦਾ ਧਰਮ ਪ੍ਰਚਾਰ ਤੇਰਾ।
ਕਿਤੇ 'ਆਪਣੇ ਜੋਗੇ' ਦੀ ਕਰੇਂ ਰਾਖੀ,
ਕਿਤੇ ਸੱਜਣਾ ਕਵੀ ਦਰਬਾਰ ਤੇਰਾ।

ਧਰਮ-ਵੈਰੀਆਂ ਦੇ ਕਰੇਂ ਦੰਦ ਖੱਟੇ,
ਮਿਲੇਂ ਜ਼ਾਲਮਾਂ ਨੂੰ ਸੂਰਬੀਰ ਹੋ ਕੇ।
ਕਦੇ ਮਾਰ ਘਚਾਨੀਆਂ ਬਾਹਰ ਨਿਕਲੇਂ,
ਲੰਘੇ ਰਾਹ 'ਚੋਂ 'ਉੱਚ ਦਾ ਪੀਰ' ਹੋ ਕੇ।
ਮਾਪੇ ਪੁੱਤ ਘੁਮਾ ਕੇ ਲਾਹ ਲਾਂਝੇ,
ਕਦੇ ਜੰਗਲੀਂ ਫਿਰੇਂ 'ਫ਼ਕੀਰ' ਹੋ ਕੇ।

ਕਦੀ ਪਲੰਘ 'ਸੇਜਾਂ' ਕਦੀ 'ਦੱਬ ਸੱਥਰ',
ਹੇਠਾਂ ਵਣਾਂ ਦੇ ਸਵੇਂ ਗੰਭੀਰ ਹੋ ਕੇ।

ਜੋ ਜੋ ਨੇਕੀਆਂ ਹਿੰਦ ਤੇ ਕੀਤੀਆਂ ਤੂੰ,
ਪ੍ਰਲੈ ਤੀਕ ਨਹੀਂ ਲਹਿਣਾ ਉਧਾਰ ਤੇਰਾ।
ਲੂੰਅ ਲੂੰਅ ਤੇ ਉਕਰਿਆ ਚਮਕਦਾ ਏ,
ਦਸਮ ਪਿਤਾ! ਅਸੰਖ ਉਪਕਾਰ ਤੇਰਾ।

ਐਂਠ ਆਣ ਦੇ ਨਾਲ ਸੰਜੋਅ ਪਾ ਕੇ,
ਮੱਥਾ ਡਲ੍ਹਕਦਾ ਨੈਣ ਕਰ ਲਾਲ ਨਿਕਲੇਂ।
ਧੌਂਸਾ ਮਾਰ, ਤਲਵਾਰ ਹੱਥ, ਸੀਸ ਕਲਗੀ,
ਜੱਥਾ ਲੈ ਸਿਰ-ਲੱਥਾਂ ਦਾ ਨਾਲ ਨਿਕਲੇਂ।
ਹੱਥੋ-ਹੱਥ ਉੱਡਣ ਤੋਤੇ ਵੈਰੀਆਂ ਦੇ,
ਰਣਾਂ ਵਿਚ ਜਾਂ ਬੋਲ ਅਕਾਲ ਨਿਕਲੇਂ।
ਹੱਥਾਂ ਪੈਰਾਂ ਦੀ ਪਾ ਦਏਂ ਜ਼ਾਲਮਾਂ ਨੂੰ,
ਜਦੋਂ ਆਪਣਾ ਆਪ ਸੰਭਾਲ ਨਿਕਲੇਂ।

ਤੇਗ ਗਾਤਰੇ, ਹੱਥ ਵਿਚ 'ਤੀਰ' ਧਣਖੀਂ,
ਤੇਰੇ ਹੇਠ ਹੋਵੇ 'ਦਲ ਸ਼ਿੰਗਾਰ' ਤੇਰਾ।
ਕਿਹੜਾ ਜੰਮਿਆ, ਸਾਹਮਣੇ ਝੱਲ ਸੱਕੇ,
ਅੱਖਾਂ ਉੱਚੀਆਂ ਕਰ ਚਮਤਕਾਰ ਤੇਰਾ।



## 15.

# ਅੰਤ ਆਪਣਾ ਆਪ ਵੀ ਵਾਰ ਦਿੱਤਾ

ਤੂੰ ਅਵਤਾਰ ਹੈਂ ਸੱਚੇ ਪਿਆਰ ਵਾਲਾ,
ਜਿਨ੍ਹੇ ਚਿਤਵਿਆ ਉਹਨੂੰ ਤੂੰ ਤਾਰ ਦਿੱਤਾ।
ਦੁਖੀ ਦੀਨਾਂ ਗਰੀਬਾਂ ਦੀ ਰੱਖਿਆ ਲਈ,
ਤੈਨੂੰ ਭੇਜ ਹੈ ਆਪ 'ਕਰਤਾਰ' ਦਿੱਤਾ।
ਦਿਲੀ ਚਾ ਕਰ ਕੇ ਦਿੱਲੀ ਟੋਰ ਹੱਥੀਂ,
ਪਿਤਾ! * 'ਮਾਰ ਪਿੱਤਾ' ਪਿਤਾ ਵਾਰ ਦਿੱਤਾ।
ਟੁੱਟੀ ਗੰਢ ਮੁੜ ਗੰਢ ਲਾ ਗੰਢ ਦਿੱਤੀ,
ਮਹਾਂ ਸਿੰਘ ਨੂੰ ਆਣ ਦੀਦਾਰ ਦਿੱਤਾ।

ਪਿਆਰੇ ਪੰਜ ਵਾਰੇ, ਘੋਲੇ ਲਾਲ ਚਾਰੇ,
ਦੇਸ਼ ਦੁਖੀ ਤੋਂ ਘੋਲ ਪਰਵਾਰ ਦਿੱਤਾ।
'ਕੀਤੇ ਵਾਰ' ਤਲਵਾਰ ਦੇ ਵਾਰ ਝੱਲੇ,
ਅੰਤ ਆਪਣਾ ਆਪ ਵੀ ਵਾਰ ਦਿੱਤਾ।

ਮਾਤਾ ਪਿਤਾ ਤੇ ਪੁਤ ਕੁਰਬਾਨ ਕਰ ਕੇ,
ਕੀਤਾ ਸ਼ੁਕਰ ਕਰਤਾਰ ਦਾ ਪਿਆਰਿਆ ਤੂੰ।
'ਗਏ ਚਾਰ ਤਾਂ ਲੱਖ ਹਜ਼ਾਰ ਜੀਉਣ',
ਪੁੱਛੇ ਜਾਣ ਤੇ ਆਪ ਉਚਾਰਿਆ ਤੂੰ।
ਹੱਥੀਂ ਚਾੜ੍ਹਿਆ ਆਪ 'ਅਜੀਤ' ਘੋੜੀ,
ਤੇ 'ਜੁਝਾਰ' ਨੂੰ ਫੇਰ ਵੰਗਾਰਿਆ ਤੂੰ।
ਪਾਰ ਬੋਲਿਆ ਜਾਨ ਤੋਂ ਉਹ ਵੈਰੀ,
ਜਿਸ ਨੂੰ ਤੀਰ ਟਿਕਾਅ ਕੇ ਮਾਰਿਆ ਤੂੰ।

---

*ਪਿੱਤਾ ਮਾਰਨਾ, ਦਿਲ ਨੂੰ ਪੱਕਾ ਕਰਨਾ।

ਖੰਡਾ ਧੂਹ ਕੇ ਧਰਮ ਦੇ ਵੈਰੀਆਂ ਨੂੰ,
ਬਾਜ਼ਾਂ ਵਾਲਿਆ ਤੂੰਹੇਂ ਸੁਧਾਰ ਦਿੱਤਾ।
ਅੰਸ ਬੰਸ ਧਨ ਮਾਲ ਦੁਖਿਆਰਿਆਂ ਤੋਂ,
ਤੂੰਹੇਂ ਪਿਆਰਿਆ ਹੱਸ ਕੇ ਵਾਰ ਦਿੱਤਾ।

'ਬੰਦੇ' ਤਾਈਂ ਮਿਲਿਓਂ ਜਗਤ-ਗੁਰੂ ਹੋ ਕੇ,
ਸੈਦਖ਼ਾਨ ਨੂੰ ਸੱਚ ਦਾ ਪੀਰ ਬਣ ਕੇ।
ਪੁਜੋਂ ਡੁਬਦਿਆਂ ਕੋਲ ਮਲਾਹ ਬਣ ਕੇ,
ਬੀਰਾਂ ਜੋਧਿਆਂ ਨੂੰ ਜੋਧਾ ਬੀਰ ਬਣ ਕੇ।
ਆਪਣੇ ਪਿਆਰਿਆਂ ਨੂੰ ਸਦਾ ਫੁਲ ਹੋ ਕੇ,
ਚੁਭੇਂ ਦੁਸ਼ਮਨਾਂ ਹਿੱਕੀਂ ਕਰੀਰ ਹੋ ਕੇ।
ਕਦੇ ਦਏਂ ਪਹਿਰਾ ਪਹਿਰੇਦਾਰ ਹੋ ਕੇ,
ਵਜੇਂ ਵੈਰੀਆਂ ਦੇ ਸੀਨੇ 'ਤੀਰ' ਹੋ ਕੇ।

ਤਾਹੀਓਂ ਜੱਗ ਦੀ ਜੀਭ ਬੇ-ਵੱਸ ਹੋ ਕੇ,
ਤੈਨੂੰ ਆਖ ਬਲਿਹਾਰ ਬਲਿਹਾਰ ਦਿੱਤਾ।
ਕਸ਼ਟ ਸਹਿ ਸਹਿ ਆਪਣੇ ਆਪ ਉੱਤੇ,
ਪਿਆਰੇ ਪੰਥ ਦਾ ਅੱਗਾ ਸਵਾਰ ਦਿੱਤਾ।



## 16.

# ਕਲਗੀਧਰ ਦਾ ਤੀਰ ਰਣ ਵਿਚ

ਵੇਖ ਤਲਵਾਰ ਨੂੰ ਤਿਆਰ ਔਹ! ਭੁੜਕ ਪਿਆ,
ਚਲਿਆ ਕਮਾਨ ਵਿਚੋਂ ਲੈ ਕੇ ਮਨਜ਼ੂਰੀ ਤੀਰ।
ਅੰਬਰਾਂ ਦੀ ਬਿਜਲੀ ਵੀ ਨੀਵੀਂ ਪਾਏ ਘੜੀ-ਮੁੜੀ,
ਮੇਰੇ ਬਾਜ਼ਾਂ ਵਾਲੜੇ ਦਾ ਵੇਖ ਵੇਖ ਨੂਰੀ ਤੀਰ।
ਸੁਸਰੀ ਦੇ ਵਾਂਗ ਸੌਣ ਸੂਰਮੇ ਮਦਾਨਾਂ ਵਿਚ,
ਵਟੇ ਜਿਥੇ ਜਾ ਕੇ ਰੋਹ ਦੀ ਇਕੋ ਇਕ ਘੂਰੀ ਤੀਰ।
ਜੱਥਿਆਂ ਦੇ ਜੱਥਿਆਂ ਤੇ ਜੋਧਿਆਂ ਦੇ ਮੱਥਿਆਂ ਤੇ,
ਘੋਲ ਘੋਲ ਲਾਂਵਦਾ ਏ ਤਿਲਕ ਸੰਧੂਰੀ ਤੀਰ।

ਦੀਨਾਂ ਦੇ ਨਿਮਾਣਿਆਂ ਦਾ ਆਸਰਾ, ਬਚਾਏ ਮੌਤੋਂ,
ਲੱਭ ਲੱਭ ਮਾਰਦਾ ਏ ਜ਼ਾਲਮ ਕਸੂਰੀ ਤੀਰ।
ਸੂਰਿਆਂ ਦੇ ਕਾਲਜੇ ਦੀ ਸਦਾ ਇਹਨੂੰ ਭੁੱਖ ਰਹਿੰਦੀ,
ਰੱਤ ਵਿਚ ਕੁੱਟ ਕੁੱਟ ਖਾਂਵਦਾ ਏ ਚੂਰੀ ਤੀਰ।
ਜਿਦ੍ਹੇ ਕੋਲ ਜਾਵੇ ਉਹੋ ਅਮਲੀ ਦੇ ਵਾਂਗ ਢਹੇ,
ਪਹੁੰਚ ਕੇ ਪਿਲਾਵੇ 'ਮਦ' ਉਸ ਨੂੰ ਅੰਗੂਰੀ ਤੀਰ।
ਮੇਰੇ ਬਾਜ਼ਾਂ ਵਾਲੜੇ ਦੇ ਹੱਥ ਸਦਾ ਤੀਰ ਸੋਭੇ,
ਪਿਆਰਾ ਤੀਰ, ਸੁਹਣਾ ਤੀਰ, ਵਾਹਵਾ ਏ ਹਜ਼ੂਰੀ ਤੀਰ।

ਖਿੱਚੇ ਜਾਣ ਸਾਂਸ ਵਰਿਆਮਾਂ ਦੇ ਪਲਾਂ ਵਿਚ,
ਖਿਚੇ ਜਾਂ ਕਮਾਨ ਵਿਚੋਂ ਜੋਧਾ ਸੂਰਬੀਰ ਤੀਰ।
ਮੱਖਣੀ ਦੇ ਵਿਚੋਂ ਜਿਵੇਂ ਮਲਕੜੇ ਹੀ ਵਾਲ ਲੰਘੇ,
ਦਲਾਂ ਦੀਆਂ ਛਾਤੀਆਂ ਨੂੰ ਲੰਘੇ ਚੀਰ ਚੀਰ ਤੀਰ।
ਕਿਹੜੀ ਥਾਂ ਤੇ ਕਿਹੜਾ ਬੀਰ ਕਿਹੜੇ ਵੇਲੇ ਲੀਰ ਬੰਨ੍ਹੇ,
ਕਰੀ ਜਾਵੇ ਲੱਖਾਂ ਹੀ ਸਰੀਰ ਲੀਰ ਲੀਰ ਤੀਰ।
ਟਿੱਡੀ ਦਲਾਂ ਵਿਚ ਪੈਣ ਭਾਜੜਾਂ ਉਸੇ ਹੀ ਵੇਲੇ,
ਜਿਹੜੇ ਵੇਲੇ ਜਿਹੜੇ ਪਾਸੇ ਘਤੇ ਚਾ ਵਹੀਰ ਤੀਰ।

ਇਕ ਪੈਰ ਅੱਗੇ ਪੁੱਟ ਸਕਦਾ ਨਾ ਸੂਰਮਾ ਉਹ,
ਜਿਦ੍ਹੀ ਹਿੱਕ ਉੱਤੇ ਜਾ ਕੇ ਖਿੱਚਦਾ ਲਕੀਰ ਤੀਰ।
ਸੈਦ ਖ਼ਾਨ ਜਿਹੇ ਆ ਕੇ ਚੁੰਮਦੇ ਪ੍ਰੇਮ ਨਾਲ,
ਜਾਣਦੇ ਨੇ ਦਿਲੋਂ ਮਨੋਂ ਵਲੀ ਗੁਰੂ ਪੀਰ ਤੀਰ।
ਸ਼ਹਿਨਸ਼ਾਹ ਏ ਜੱਗ ਦਾ 'ਗੋਬਿੰਦ ਸਿੰਘ ਸੂਰਬੀਰ',
ਕੋਲ ਇਹਦੇ ਨਿੱਤ ਰਹੇ ਚਾਤਰ ਵਜ਼ੀਰ ਤੀਰ।
ਜੁੱਧਾਂ ਘਮਸਾਣਾਂ ਵਿਚ, ਜੰਗਲਾਂ ਮੈਦਾਨਾਂ ਵਿਚ,
ਚਾਰੇ ਪਾਸੇ ਸ਼ੂਕੇ ਦਸਮੇਸ਼ ਦਾ ਹੀ 'ਤੀਰ' ਤੀਰ।



# 17.

# ਸਿਹਰਾ

ਸੁਹਣਾ ਜਦੋਂ ਦਾ ਸੁਹਣੀ ਅਨੰਦ-ਪੁਰੀਓਂ,
ਨਿਕਲ ਗਿਆ ਕਿਧਰੇ 'ਦਲ ਸ਼ਿੰਗਾਰ' ਲੈ ਕੇ।
ਮੈਨੂੰ ਅੰਦਰੋਂ ਅੰਦਰੇ ਪੈਣ ਡੋਬਾਂ,
ਬੈਠੀ ਹੋਈ ਹਾਂ ਦਿਲ ਦੁਖਿਆਰ ਲੈ ਕੇ।
ਉਹਦੀ ਸੁੱਚੀ 'ਕੁਰਬਾਨੀ' ਦੇ ਫੁੱਲ ਚੁਣ ਚੁਣ,
ਰੱਖੇ ਰਿਦ੍ਰੇ ਦਾ ਸੁਹਣਾ ਪਟਾਰ ਲੈ ਕੇ।
ਸਿਹਰਾ ਸੱਧਰਾਂ ਨਾਲ ਪਰੋ ਲਿਆ ਮੈਂ,
ਪੱਕੀ ਪੀਡੀ ਪਿਆਰ ਦੀ ਤਾਰ ਲੈ ਕੇ।

ਇਹੋ ਰੀਝ, ਜੇ ਮਿਲੇ ਤਾਂ ਚਰਨ ਫੜ ਕੇ,
ਮਿਨਤ ਜੋਦੜੀ ਨਾਲ ਮਨਾ ਲਵਾਂ ਮੈਂ।
ਸੱਧਰ ਲਾਹ ਲਵਾਂ ਰੱਜ ਕੇ ਅੰਦਰੇ ਦੀ,
ਆਵੇ ਸਾਹਮਣੇ ਤਾਂ ਸਿਹਰਾ ਪਾ ਲਵਾਂ ਮੈਂ।

ਔਹੜੇ ਕੁਝ ਨਾ, ਕੀ ਕਰਾਂ! ਜਾਂ ਕਿੱਥੇ?
ਫਸ ਗਈ ਹਾਂ ਪ੍ਰੇਮ ਦੇ ਜਾਲ ਅੰਦਰ।
ਸੁੱਤੀ ਸੁਪਨੇ ਵਿਚ ਬਰੜਾਈ ਜਾਵਾਂ,
ਡੁੱਬੀ ਰਹਾਂ ਮੈਂ ਉਦ੍ਰੇ ਖ਼ਿਆਲ ਅੰਦਰ।
ਛਮਾ-ਛੱਮ ਵੱਸਾਂ ਦੋਹਾਂ ਅੱਖੀਆਂ 'ਚੋਂ,
ਇਕੋ ਸਾਰ ਹੀ ਹਾੜ-ਸਿਆਲ ਅੰਦਰ।
ਲੱਜ ਲਾਹ ਕੇ ਜਗਤ ਦੀ ਔਹ ਮਾਰੀ,
ਤੁਰ ਪਈ 'ਦਸਮੇਸ਼' ਦੀ ਭਾਲ ਅੰਦਰ।

ਫਿਰਾਂ ਡੋਲਦੀ ਫੋਲਦੀ ਬਣ-ਬੇਲੇ,
ਐਸਾ 'ਤੀਰ' ਪ੍ਰੇਮ ਦਾ ਮਾਰ ਗਿਆ।
ਦੱਸੇ ਕੋਈ ਨਾ ਪਤਾ ਨਿਸ਼ਾਨ ਮੈਨੂੰ,
ਸੁਹਣੇ ਨੀਲੇ ਦਾ ਕਿਥੇ ਸਵਾਰ ਗਿਆ।

ਹੋਈ ਆਂ ਕਮਲੀ ਢੂੰਡਦੀ ਢੂੰਡਦੀ ਮੈਂ,
ਮੇਰੀ ਜਿੰਦੜੀ ਦੁੱਖਾਂ ਨੇ ਰੋਲ ਘੱਤੀ।
ਜੂਹ ਗਾਹ ਮਾਰੀ ਘਣੇ ਜੰਗਲਾਂ ਦੀ,
'ਪੌਂਟੇ' 'ਪਟਨੇ' ਦੀ ਥਾਂ ਥਾਂ ਫੋਲ ਘੱਤੀ।
ਉਹਦੇ 'ਅੱਡੇ ਸ਼ਿਕਾਰ' ਦੇ ਲੱਭ ਆਈ,
ਸਾਰੀ ਪੁਰੀ ਅਨੰਦ ਵੀ ਟੋਲ ਘੱਤੀ।
ਮੇਰੇ ਮਾਹੀ ਦੀ ਜਿਹੜਾ ਵੀ ਸੋਅ ਦੱਸੇ,
ਨੀ ਮੈਂ ਓਸ ਉੱਤੋਂ ਸਦਕੇ ਘੋਲ-ਘੱਤੀ।

ਉਹਦੀ ਸਿੱਕ ਅੰਦਰ ਕਾਹਲਾ ਹੋ ਹੋ ਕੇ,
ਸਾਹ ਆਣ ਕੇ ਬੁਲ੍ਹਾਂ ਤੇ ਅਟਕ ਜਾਵੇ।
ਨਾ ਉਹ ਮਿਲੇ 'ਅੰਮ੍ਰਿਤ ਦਾਤਾ' ਤੱਤੜੀ ਨੂੰ,
ਨਾਹੀਂ ਜੀਉ ਨਿਮਾਣੇ ਦੀ ਭਟਕ ਜਾਵੇ।

ਹਾਰ-ਹੁਟ ਮਾਛੀ-ਵਾੜੇ ਵੱਲ ਭੱਜੀ,
ਜਾ ਕੇ ਜੰਡ ਹੇਠਾਂ ਝਾਤੀ ਮਾਰ ਡਿੱਠਾ।
ਸੱਥਰ ਘਾਹ ਦਾ ਵਿਛਿਆ ਭੋਇੰ ਉੱਤੇ,
ਉੱਤੇ ਘੂਕ ਸੁੱਤਾ ਸਿਰਜਨਹਾਰ ਡਿੱਠਾ।
'ਜੋਰਾਵਰ' ਨਾ 'ਫ਼ਤਿਹ' ਨਾ 'ਪੰਜ ਪਿਆਰੇ',
ਨਾ 'ਅਜੀਤ' ਡਿੱਠਾ ਨਾ 'ਜੁਝਾਰ' ਡਿੱਠਾ।
ਨਾ ਪਰਵਾਰ ਦਰਬਾਰ ਨਾ ਸਿੱਖ ਸੰਗਤ,
'ਦਲ ਸ਼ਿੰਗਾਰ' ਬਾਝੋਂ 'ਸ਼ਾਹ ਸਵਾਰ' ਡਿੱਠਾ।

ਡਿੱਠਾ ਮਖਮਲੀ ਸੇਜ ਤੇ ਸੌਣ ਵਾਲਾ,
ਭੁੰਞੇਂ ਘੂਕ ਸੁੱਤਾ ਹੋਇਆ ਸੱਥਰਾਂ ਤੇ।
ਧਰਤ ਫ਼ਰਸ਼ ਅਸਮਾਨ ਦੀ ਚਾਨਣੀ ਏ,
ਸਿਰ ਰੱਖਿਆ ਸੂ ਇੱਟਾਂ ਪੱਥਰਾਂ ਤੇ।

ਨੀਵੀਂ ਨਜ਼ਰ ਕਰ ਕੇ ਉਨ੍ਹਾਂ ਆਖਿਆ ਮੈਂ—
'ਜਾਗ ਪੁਰੀ ਅਨੰਦ ਦੇ ਮਾਹੀਆ ਵੇ!
ਐਧਰ ਵੇਖ ਪਿਆਰ ਦੀ ਅੱਖ ਭਰ ਕੇ,
ਮੇਰੇ ਬਾਂਕਿਆ ਢੋਲ ਸਿਪਾਹੀਆਂ ਵੇ!

ਘੋਲੀ ਜਾਂ, ਪੈਰੋਂ ਲਹੂ ਵਹਿ ਰਿਹਾ ਈ,
ਵੇਖ ਕਿਸ ਤਰ੍ਹਾਂ ਸੁੱਤਿਆ, ਰਾਹੀਆ ਵੇ!
ਤੇਰੇ ਸਾਹਮਣੇ ਤੜਫਦੀ ਪਈ ਮੱਛੀ,
ਪ੍ਰੇਮ ਜਾਲ ਅੰਦਰ, ਜਿਹੜੀ ਫਾਹੀਆ ਵੇ!

ਲੂਠੀ ਹੋਈ ਵਿਛੋੜੇ ਦੀ ਅੱਗ ਅੰਦਰ,
ਤੇਰੇ ਪ੍ਰੇਮ ਦੇ 'ਤੀਰ' ਦੀ ਸੱਲੀ ਹਾਂ ਮੈਂ।
ਮੈਨੂੰ! ਸੱਥਰੀਂ ਸੁੱਤਿਆ ਦੇਹ ਦਰਸ਼ਨ,
ਦੀਦ ਲਈ ਉਡੀਕਦੀ ਖਲੀ ਹਾਂ ਮੈਂ।

ਮਾਹੀਆ! ਉਠ! ਤੇ ਹੱਸ! ਪਰਵਾਨ ਕਰ ਲੈ,
ਮੇਰੇ ਸੁੱਚੇ ਪ੍ਰੇਮ ਪਿਆਰ ਦੇ ਫੁੱਲ।
ਜਾਣੀ ਜਾਣ! ਨਹੀਂ ਚੁਗੇ ਫੁਲਵਾੜੀਆਂ 'ਚੋਂ,
ਵਿਣਸ ਜਾਵਣੇ ਏਸ ਸੰਸਾਰ ਦੇ ਫੁੱਲ।
ਮੈਂ ਤਾਂ ਸੱਧਰਾਂ ਨਾਲ ਪਰੋਏ ਹੋਏ ਨੇ,
ਤੇਰੀ 'ਬੀਰਤਾ' ਸਿਦਕ' 'ਉਪਕਾਰ' ਦੇ ਫੁੱਲ।
ਵੱਟਾਂ ਲੱਖ ਜੇ ਕਰੇਂ ਪਰਵਾਨ ਉਠ ਕੇ,
ਮੇਰੇ ਗੁੰਦਵੇਂ ਸਿੱਕ ਸਤਿਕਾਰ ਦੇ ਫੁੱਲ।

ਮਾਤਾ ਗੁੱਜਰੀ ਨੇ ਮੈਨੂੰ ਘੱਲਿਆ ਏ,
ਤੇ ਮੈਂ ਆਈ ਹਾਂ ਅੱਜ 'ਵਧਾਈ' ਲੈ ਕੇ।
ਮੈਂ 'ਪੰਜਾਬੀ ਫੁਲੇਰੀ' ਹਾਂ ਮਾਹੀ ਜੀਓ!
ਸਿਹਰਾ ਫੁੱਲਾਂ ਦਾ ਆਪ ਲਈ ਆਈ ਲੈ ਕੇ।



# 18.

## ਕਲਗੀਧਰ ਦੀ ਸ਼ਾਨ

ਰੱਬੀ ਜੋਤ ਇਕ ਪਟਨਿਓਂ ਜ਼ਾਹਰ ਹੋਈ,
ਕੋਈ ਉਸਨੂੰ ਰੂਪ ਅਕਾਲ ਆਖੇ।
ਪਿਤਾ ਪਿਆਰ ਕਰ ਕੇ ਨੌਂ-ਨਿਹਾਲ ਆਖੇ,
ਮਾਤਾ ਚੁੰਮ ਮੱਥਾ ਚੰਨ ਲਾਲ ਆਖੇ।
ਕੋਈ ਰਾਮ ਤੇ ਕੋਈ ਗੋਪਾਲ ਆਖੇ,
ਜਥਾ ਬਾਲਕਾਂ ਦਾ ਉਹਨੂੰ ਬਾਲ ਆਖੇ।
ਮਿਹਰਾਂ ਬਖ਼ਸ਼ਸ਼ਾਂ ਦਾ ਸਾਈਂ ਕੋਈ ਆਖੇ,
ਕੋਈ ਦਾਤਾ ਦਿਆਲ ਕਿਰਪਾਲ ਆਖੇ।

ਕਿਸੇ ਕੁੱਝ ਤੇ ਕਿਸੇ ਨੇ ਕੁਝ ਕਹਿਆ,
ਜਾਣੀ ਜਾਣ! ਕਈਆਂ ਜਾਣਨਹਾਰ ਕਿਹਾ।
ਜਗ-ਮਗਾਉਂਦੀ ਵੇਖ ਕੇ ਜੋਤ ਰੱਬੀ,
ਬੁੱਧੂ ਸ਼ਾਹ ਮੂੰਹੋਂ ਪਰਵਰਦਗਾਰ ਕਿਹਾ।

ਕੋਈ ਕਹੇ ਦਸਮੇਸ਼ ਹੈ ਧਣਖ-ਧਾਰੀ,
ਦਾਤਾਂ ਪਾ ਪਾ ਕੋਈ ਦਾਤਾਰ ਆਖੇ।
ਕੋਈ ਬਾਜ਼ ਵਾਲਾ, ਕੋਈ ਤਾਜ ਵਾਲਾ,
ਕਲਗੀਧਰ ਕੋਈ ਸ਼ਾਹ-ਸਵਾਰ ਆਖੇ।
ਕੋਈ ਸੂਰਮਾ ਮੱਲ ਵਰਿਆਮ ਆਖੇ,
ਕੋਈ ਜੱਥਿਆਂ ਦਾ ਜਥੇਦਾਰ ਆਖੇ।
ਕੋਈ ਗੁਰੂ ਆਖੇ, ਕੋਈ ਪੀਰ ਆਖੇ,
ਕੋਈ ਬਲੀ, ਸ਼ਹੀਦ, ਅਵਤਾਰ ਆਖੇ।

ਤਣੀ ਹੋਈ ਤਾਣੀ ਓਤ ਪੋਤ ਤੇਰੀ,
ਖ਼ਾਲਸ ਰੂਪ ਤੂੰ ਖ਼ਾਲਸਾ ਗੋਤ ਤੇਰੀ।
ਗੋਬਿੰਦ ਸਿੰਘ ਗੋਬਿੰਦ ਦਾ ਰੂਪ ਹੈਂ ਤੂੰ,
ਘੱਟ ਘੱਟ ਵਿਚ ਜਗਦੀ ਜੋਤ ਤੇਰੀ।
ਕਿਸੇ ਦੁਸ਼ਟ-ਦੰਡਕ, ਕਿਸੇ ਦੀਨ-ਰੱਖਕ,
ਕਿਸੇ ਆਖਿਆ ਧਨੀ ਤਲਵਾਰ ਵਾਲਾ।
'ਟੁਟੀ ਗੰਢਣਾ' ਸਤਿਗੁਰੂ ਕਿਸੇ ਕਹਿਆ,
ਕਿਸੇ ਕਿਹਾ ਦਲ ਫ਼ੌਜ ਦਰਬਾਰ ਵਾਲਾ।
ਕਵੀ ਰਾਜ ਕਿਸੇ, ਤੀਰੰਦਾਜ਼ ਕਿਸੇ,
ਕਿਹਾ ਕਿਸੇ ਦਿਆਲ ਉਪਕਾਰ ਵਾਲਾ।
ਪੰਜਾਂ ਪਿਆਰਿਆਂ ਦਾ ਪਿਆਰਾ ਕਿਸੇ ਕਿਹਾ,
ਕਿਸੇ ਕਹਿਆ ਪ੍ਰੀਤਮ 'ਦਲ ਸ਼ਿੰਗਾਰ' ਵਾਲਾ।

ਕਿਸੇ ਪੁਰੀ-ਅਨੰਦ ਦਾ ਕਿਹਾ ਵਾਸੀ,
ਜੋਗੀ ਜੰਗਲਾਂ ਦਾ ਕਿਸੇ ਭੁੱਲ ਅੰਦਰ।
ਪੱਤ ਪੱਤ ਵਿਚ ਵਸਦਾ ਤੂੰ ਪ੍ਰੀਤਮ,
ਜਿਵੇਂ ਵਾਸ਼ਨਾ ਵੱਸਦੀ ਫੁੱਲ ਅੰਦਰ।

ਆਦਰ ਨਾਲ ਸਭ ਨੇ ਤੈਨੂੰ ਯਾਦ ਕਰਦੇ,
ਕੀਤਾ ਯਾਦ ਵਰਿਆਮਾਂ ਨੇ ਬੀਰ ਕਹਿ ਕੇ।
ਕਿਤੇ ਗ਼ਨੀ ਖ਼ਾਂ ਨਬੀ ਖ਼ਾਂ ਵਰਗਿਆਂ ਨੇ,
ਤੈਨੂੰ ਸੱਦਿਆ ਉਚ ਦਾ ਪੀਰ ਕਹਿ ਕੇ।
'ਬੰਦਾ' ਬਣ ਗਿਆ ਲੱਗ ਕੇ ਚਰਨ ਬੰਦਾ,
ਬੀਰ ਨਿਉਂ ਗਏ ਗਹਿਰ ਗੰਭੀਰ ਕਹਿ ਕੇ।
ਤੈਨੂੰ ਵੇਖ ਸੁੱਤਾ ਹੋਇਆ ਸੱਥਰਾਂ ਤੇ,
ਕੋਈ ਲੰਘਿਆ ਕੋਲੋਂ 'ਫ਼ਕੀਰ' ਕਹਿ ਕੇ।

ਭਗਤ ਸੂਰਮਾ ਗੁਰੂ ਰਣਧੀਰ ਗ੍ਰਿਸਤੀ,
ਚੋਜੀ ਕਿਸੇ ਨੂੰ ਪਾਤਸ਼ਾਹ ਭੂਪ ਦਿੱਸੇਂ।
ਅੱਖਾਂ ਮੇਰੀਆਂ ਨਾਲ ਜੇ ਕੋਈ ਵੇਖੇ,
ਤਾਂ ਤੂੰ 'ਵਾਹਿਗੁਰੂ' ਜੋਤੀ ਸਰੂਪ ਦਿੱਸੇਂ।

ਝੁੱਗਾ ਉਜੜਦਾ ਵੇਖ ਕੇ ਡੋਲਿਓਂ ਨਾ,
ਏਸ ਲਈ ਤੈਨੂੰ ਬੇਪਰਵਾਹ ਕਹਿੰਦੇ।
ਚੱਪੇ ਸਿਰ ਦੇ ਲਾਂਵਦਾ ਵੇਖ ਲੋਕੀ,
ਬੇੜੇ ਧਰਮ ਦਾ ਤੈਨੂੰ ਮਲਾਹ ਕਹਿੰਦੇ।
ਦੁਖ ਸੁਖ ਵਿਚ ਵੇਖ ਗੰਭੀਰ ਰਹਿੰਦਾ,
ਸਾਗਰ ਗਹਿ ਗੰਭੀਰ ਅਸਗਾਹ ਕਹਿੰਦੇ।
ਅੰਤਰ-ਯਾਮਤਾ ਵੇਖ ਕੇ ਰਣ ਅੰਦਰ,
ਸੈਦੇ ਜਿਹੇ ਨੇ ਤੈਨੂੰ ਅੱਲਾਹ ਕਹਿੰਦੇ।

ਹਿੰਦੂ ਧਰਮ-ਰੱਖਕ ਕਹਿ ਕੇ ਕਰਨ ਪੂਜਾ,
ਨਬੀ ਅੱਲਾ ਦਾ ਕਹਿ ਮੁਸਲਮਾਨ ਪੂਜਣ।
ਸੋਚ ਗਿਆਨ ਵਿਚਾਰ ਦੀ ਅੱਖ ਵਾਲੇ,
ਤੈਨੂੰ ਸਮਝ ਕੇ ਰੱਬ, ਭਗਵਾਨ ਪੂਜਣ।

ਮੇਰੇ ਕੌਤਕੀ ਪ੍ਰੀਤਮਾ! ਜੱਗ ਉੱਤੇ,
ਅਲੋਕਾਰ ਹੀ ਚੋਜ ਵਿਖਾ ਗਿਉਂ ਤੂੰ।
ਪਿਤਾ ਆਪਣਾ ਘੋਲ ਘੁਮਾ ਗਿਓਂ ਤੂੰ
ਅੱਖਾਂ ਸਾਹਮਣੇ ਬੱਚੇ ਕੁਹਾ ਗਿਓਂ ਤੂੰ।
ਧਰਮ ਲਈ ਸਰਬੰਸ ਵੀ ਲਾ ਗਿਓਂ ਤੂੰ
ਝੁੱਗਾ ਆਪਣਾ ਆਪ ਲੁਟਾ ਗਿਓਂ ਤੂੰ।
ਵਾਹ ਓ ਨੂਰੀਆ! ਨੂਰ ਸੈਂ ਨੂਰ ਅੰਦਰ,
ਨੂਰੋ ਨੂਰ ਹੋ ਅੰਤ ਸਮਾ ਗਿਓਂ ਤੂੰ।

ਊਚ ਨੀਚ ਅੰਦਰ ਡਲ੍ਹਕ ਮਾਰਦਾ ਏ,
ਮੇਰੇ ਨੂਰੀਆ ਸੱਚ ਪ੍ਰਕਾਸ਼ ਤੇਰਾ।
'ਤੀਰ' ਤੇਰੀਆਂ ਪ੍ਰੀਤਮਾ ਤੂੰ ਜਾਣੇਂ,
ਪੱਤ ਪੱਤ ਦੇ ਵਿਚ ਹੈ ਵਾਸ ਤੇਰਾ।



# 19.

# ਪ੍ਰੇਮ

ਵਾਲੀ ਜੱਗ ਦੇ, ਪਾਤਿਸ਼ਾਹ ਪਾਤਸ਼ਾਹਾਂ ਦੇ,
ਸੇਜਾ ਦਿਲ ਦੀ ਉੱਤੇ ਸੁਹਾਣ ਵਾਲੇ।
ਦੋਹੀਂ ਦਿਲੀਂ ਦੁਵੱਲੀਓਂ ਜ਼ਾਹਰ ਹੋ ਕੇ,
ਸਦਾ ਸੁੱਤੀਆਂ ਕਲਾਂ ਜਗਾਣ ਵਾਲੇ।
ਬਿਨ੍ਹਾਂ ਜੀਭ ਹੀ ਚੁੱਪ ਦਾ ਬੋਲ ਬਣ ਕੇ,
ਡੂੰਘੇ ਦਿਲਾਂ ਦੇ ਭੇਦ ਸਮਝਾਣ ਵਾਲੇ।
ਕਦੀ ਸਾਂਗ ਬਣ ਕੇ ਦਿਲੀਂ ਚੁਭਣ ਵਾਲੇ,
ਕਦੀ ਬਣ ਹੰਝੂ ਅੱਖੋਂ ਆਣ ਵਾਲੇ।

ਪੁਰਸ਼ ਪੰਖਣੂ ਪਸ਼ੂ ਪਰਾਣੀਆਂ ਦੀ,
ਆ ਕੇ ਅੰਦਰਲੀ ਤਾਰ ਹਿਲਾਣ ਵਾਲੇ।
ਸੀਸ ਭੇਟ ਲੈ ਕੇ ਗਲੀ ਵੜਨ ਦੇਵੇਂ,
ਓ! ਤੂੰ ਧੰਨ ਹੈਂ, ਪਰੇਮ ਸਦਾਣ ਵਾਲੇ।

ਲੋਕ ਲੱਜ ਨਾ ਜੱਗ ਦੀ ਕਾਣ ਰੱਖੇਂ,
ਸਦਾ ਬੇ-ਪਰਵਾਹੀ ਵਿਹਾਰ ਤੇਰਾ।
ਲੋਈ ਸ਼ਰਮ ਦੀ ਲਾਹ ਕੇ ਪਰ੍ਹਾਂ ਮਾਰੇ,
ਜਿਹੜਾ ਵੇਖਦਾ ਮੂੰਹ ਇਕ ਵਾਰ ਤੇਰਾ।
ਜਿਹੜਾ ਮਰਨ ਕਬੂਲਦਾ ਹੱਸ ਪਹਿਲੋਂ,
ਪਿਛੋਂ ਪਾਂਵਦਾ ਉਹੀ ਦੀਦਾਰ ਤੇਰਾ।
ਸਿਰ ਦਿੱਤਿਆਂ ਬਿਨ੍ਹਾਂ ਨਾ ਬਣੇ ਸੌਦਾ,
ਪੁੱਛ ਵੇਖਿਆ ਭਾ ਬਜ਼ਾਰ ਤੇਰਾ।

ਤੇਰੀ ਗਲੀ ਅੰਦਰ ਜੋ ਨੇ ਰਹਿਣ ਵਾਲੇ,
ਕੋਈ ਭੇਦ ਨਹੀਂ ਹੁੰਦੇ ਛਪਾਣ ਵਾਲੇ।
ਬੁੱਲ੍ਹੇ ਵਾਂਗ ਉਹ ਲੁਟਦੇ ਸਦਾ ਬੁਲੇ,
ਸਦਕੇ ਆਪਣਾ ਸਿਰ ਕਟਾਣ ਵਾਲੇ।

ਅਰਜਨ ਗੁਰੂ ਵਰਗੇ ਸ਼ਰਧਾਵਾਨ ਤੇਰੇ,
ਗਰਮ ਦੇਗਿਆਂ ਵਿਚ ਬਹਿ ਨ੍ਹਾਂਵਦੇ ਰਹੇ।
ਕੜਛ ਚੌਰ, 'ਰੇਤਾ ਤੱਤਾ' 'ਫੁੱਲ ਜਾਣਨ',
ਹੱਸ ਚੌਕੜੀ ਅੱਗ ਤੇ ਲਾਂਵਦੇ ਰਹੇ।
ਲੱਥੇ ਖੱਲੜੀ, ਸਿਰਾਂ ਤੇ ਫਿਰੇ ਰੰਬੀ,
ਪ੍ਰੇਮੀ ਸੀ ਨਾ ਮੂੰਹੋਂ ਸੁਣਾਂਵਦੇ ਰਹੇ।
ਅੰਗ ਪਾਲਦੇ ਨੇ ਤੇਰੇ ਅੰਗ ਪਾਲੂ,
ਅੰਗ ਅੰਗ ਦੀ ਭੇਟ ਚੜ੍ਹਾਂਵਦੇ ਰਹੇ।

ਚਰਖੀ ਚੜ੍ਹਨ ਵਾਲੇ, ਭੱਠੀ ਸੜਨ ਵਾਲੇ,
ਚੜ੍ਹ ਕੇ ਸੂਲੀਆਂ ਤੇ ਢੋਲੇ ਗਾਣ ਵਾਲੇ।
ਬਣੇ ਦਿਲਾਂ ਦੀ ਦਿੱਲੀ ਦੇ ਬਾਦਸ਼ਾਹ ਨੇ,
ਤੇਰੇ ਲਈ ਸਰਬੰਸ ਲੁਟਾਣ ਵਾਲੇ।

ਮੋਰ ਚਾਤ੍ਰਿਕ ਲਈ ਤੂੰ ਬਣੇਂ ਬੱਦਲ,
ਸਦਾ ਚੜ੍ਹੇਂ ਚਕੋਰ ਲਈ ਚੰਦ ਹੋ ਕੇ।
ਕਿਤੇ ਹੀਰ ਰਾਂਝਾ, ਮਹੀਂਵਾਲ ਸੋਹਣੀ,
ਕਿਤੇ ਭੌਰ ਨੂੰ ਮਿਲੇਂ ਸੁਗੰਧ ਹੋ ਕੇ।
'ਪੁੰਨੂੰ ਹੋ ਕੇ ਸੱਸੀ ਲਈ ਆਏਂ' ਕਿਧਰੋਂ,
ਦੋਹਾਂ ਦਿਲਾਂ 'ਚ ਵਸੇਂ ਅਨੰਦ ਹੋ ਕੇ।
ਕਿਧਰੇ ਤੜਫਦੇ ਦੀ ਪੁਛੇਂ ਵਾਤ ਵੀ ਨਾ,
ਕਿਧਰੇ ਦਰਦ ਵੰਡੇਂ ਦਰਦ-ਵੰਦ ਹੋ ਕੇ।

ਹੱਟੀ ਹੱਟੀ ਤੇ ਅੱਟੀ ਤੋਂ ਵਿਕ ਜਾਂਦੇ,
ਓ! ਪ੍ਰੇਮ ਤੇਰੀ ਗਲੀ ਆਣ ਵਾਲੇ।
ਚੀਰਨ ਵਹਿਣ ਪਹਾੜ ਸੁਕ ਬਣਨ ਲੱਕੜ,
ਤਾਂ ਭੀ ਹਾਰਦੇ ਨਾ ਤੈਨੂੰ ਪਾਣ ਵਾਲੇ।

ਰਾਜੋਂ ਕੱਢ ਕੇ ਰਾਜਿਆਂ ਰਾਣਿਆਂ ਨੂੰ,
ਦਰ ਦਰ ਦੀ ਭਿੱਖ ਮੰਗਾਈ ਏ ਤੂੰ।
ਫੜ ਕਿਸੇ ਨੂੰ ਗੁਫ਼ਾ ਵਿਚ ਤਾੜਿਆ ਈ,
ਤਾੜੀ ਕਿਸੇ ਦੀ ਕਿਤੇ ਲਵਾਈ ਏ ਤੂੰ।

ਦਿਤੀ ਕਿਸੇ ਨੂੰ ਕਿੰਗ ਵਜਾਣ ਜੋਗੀ,
ਮਾਲਾ ਕਿਸੇ ਦੇ ਹੱਥ ਫੜਾਈ ਏ ਤੂੰ।
ਏਦਾਂ! ਸਾਰੀ ਲੁਕਾਈ ਭਰਮਾਈ ਏ ਤੂੰ,
ਮਨ-ਭਾਂਵਦੀ ਖੇਡ ਖਿਡਾਈ ਏ ਤੂੰ।

ਤਨ ਸੁੱਕ ਕੇ ਪਿੰਜਰਾ ਹੋਇ ਭਾਵੇਂ,
ਤਾਂ ਵੀ ਭੁਲਦੇ ਨਾ ਤੈਨੂੰ ਗਾਣ ਵਾਲੇ।
ਸਾਰੇ ਜਗ ਤੋਂ ਤੇਰਾ ਦਰਬਾਰ ਉੱਚਾ,
ਉੱਚੇ ਓਸ ਤੋਂ ਤੇਰੇ ਸਦਾਣ ਵਾਲੇ।



# 20.

# ਸਿੱਖੀ ਸਿਦਕ

ਸਿਦਕ ਧਰਮ ਸੱਚਾਈ ਤੇ ਅਣਖ ਖਾਤਰ,
ਕੋਮਲ ਜਿੰਦੜੀਆਂ ਵੇਖ ਲੌ! ਚਿਰਦੀਆਂ ਨੇ।
ਪ੍ਰੇਮ-ਗਲੀ ਅੰਦਰ ਤਲੀ ਸੀਸ ਧਰਿਆ,
ਬਲੀ ਦੇਣ, ਨਾ ਬਚਨ ਤੋਂ ਫਿਰਦੀਆਂ ਨੇ।
ਵਾਂਗ ਬੱਕਰੇ ਡੱਕਰੇ ਪੈਣ ਝੋਲੀ,
ਜੇਰੇ ਧੰਨ! ਨਾ ਅੱਥਰੂ ਕਿਰਦੀਆਂ ਨੇ।
ਮਾਵਾਂ ਪੁੱਤਰਾਂ ਤਾਈਂ ਕੁਹਾਂਦੀਆਂ ਨੇ,
ਵੇਖੋ ਬਾਜ਼ੀਆਂ ਲੱਗੀਆਂ ਸਿਰ ਦੀਆਂ ਨੇ।

ਏਧਰ ਤੇਜ਼ ਤਲਵਾਰ ਦੀ ਧਾਰ ਵੇਖੋ,
ਉਧਰ ਰੱਤ ਦੀ ਚਲਦੀ ਧਾਰ ਵੇਖੋ।
ਬੱਚੇ ਹੁੰਦੇ ਪਰਾਣਾਂ ਤੋਂ ਪਾਰ ਵੇਖੋ,
ਗਲੇ ਮਾਵਾਂ ਦੇ ਲਟਕਦੇ ਹਾਰ ਵੇਖੋ।
ਪੁੱਤਾਂ ਲਾਡ-ਲਡਿੱਕਿਆਂ ਹੀਰਿਆਂ ਤੇ,
ਹੁੰਦੇ ਵਾਰ ਵੇਖੋ ਤੇ ਵਿਚਾਰ ਵੇਖੋ।
ਪੁੱਤਰ ਕਿਸ ਤਰ੍ਹਾਂ ਸਾਹਮਣੇ ਕੋਹੀਦੇ ਨੇ,
ਝਾਤੀ ਪੁੱਤਰਾਂ ਵਾਲਿਓ! ਮਾਰ ਵੇਖੋ।

ਦੁੱਖ ਭੁੱਖ ਦਾ ਝਲਦੇ ਬਾਲ ਭੋਲੇ,
ਘੁੱਟ ਦੁੱਧ ਨਾ ਲੱਭੇ ਨਿਮਾਣਿਆਂ ਨੂੰ।
ਖੰਨੀ ਟੁਕ ਤੇ ਕਰਨ ਗੁਜ਼ਰਾਨ ਮਾਵਾਂ,
ਮੰਨ ਸਿਰ ਮੱਥੇ ਉੱਤੇ ਭਾਣਿਆਂ ਨੂੰ।
ਟੋਟੇ ਜਿਗਰ ਦੇ ਹੋਣ ਪਏ ਕਈ ਟੋਟੇ,
ਆਵੇ ਤਰਸ ਨਾ ਦਿਲੋਂ ਜਰਵਾਣਿਆਂ ਨੂੰ।
ਮਾਵਾਂ ਡੱਕਰੇ ਕਰਨ ਲਈ ਆਪ ਹੱਥੀਂ,
ਧਰਮ ਵਾਸਤੇ ਦੇਣ ਅੰਞਾਣਿਆਂ ਨੂੰ।

ਔਧਰ ਵੇਖਣਾ! ਸਾਹਮਣੇ ਬੀਰ ਮਾਤਾ,
ਉਂਗਲ ਨਾਲ ਜਲਾਦ ਨੂੰ ਦੱਸਦੀ ਏ।
ਵੇ ਜਲਾਦ! ਛੋਟੇ ਟੋਟੇ ਕਰੀਂ ਇਸ ਦੇ,
ਪੁੱਤਰ ਕਤਲ ਹੁੰਦਾ ਵੇਖ ਹੱਸਦੀ ਏ।
ਸ਼ੁਕਰ ਸ਼ੁਕਰ ਕਰਦੀ ਜਦੋਂ ਲਹੂ ਡੁੱਲ੍ਹੇ,
ਆਖੇ : "ਇਹ ਕੌਮੀ ਪਿਉਂਦ ਰੱਸਦੀ ਏ।"
ਮਰਨ ਉਨ੍ਹਾਂ ਲਈ 'ਤੀਰ' ਜੀ ਖੇਡ ਮਾਤਰ,
ਸਿੱਖੀ ਜਿਨ੍ਹਾਂ ਦੇ ਦਿਲਾਂ ਤੇ ਵੱਸਦੀ ਏ।



## 21.

## ਅੰਮ੍ਰਿਤ ਦੇ ਘੁੱਟ

ਹੇ ਕਲਗੀਧਰ! ਕਲਗੀ ਧਰ ਕੇ,
ਇਕ ਵਾਰੀ ਫਿਰ ਆ ਜਾ।
ਬੰਦੀ ਭਾਰਤ ਰੋ ਰੋ ਆਖੇ :
"ਪ੍ਰੀਤਮ ਬੰਦ ਛੁੜਾ ਜਾ।
ਸ਼ਾਹ ਅਸਵਾਰਾ! ਦਰਸ਼ਨ ਦੇ ਜਾ,
ਚਿਰ ਦੀਆਂ ਲੱਗੀਆਂ ਤਾਂਘਾਂ।
ਮੁਰਝਾਇਆ ਜੀਵਨ ਜੀ ਉੱਠੇ,
ਅੰਮ੍ਰਿਤ ਘੁੱਟ ਪਿਲਾ ਜਾ।"



# 22.

## ਭਾਈ ਦਿਆਲਾ ਜੀ

ਓਇ! ਜ਼ਾਲਮਾ ਬਾਲ ਕੇ ਅੱਗ ਭਾਂਬੜ,
ਬੇਸ਼ੱਕ ਦੇਗ਼ ਦੇ ਵਿਚ ਉਬਾਲ ਮੈਨੂੰ।
ਤਲੀਂ ਤੇਲ ਪਾ ਕੇ ਇਹ ਸਰੀਰ ਭਾਵੇਂ,
ਖ਼ੌਫ਼ ਮਰਨ ਦਾ ਨਹੀਂ ਰਵਾਲ ਮੈਨੂੰ।
ਜਿੰਨਾ ਦੇਗ਼ ਦੇ ਵਿਚ ਮੈਂ ਰਿੱਝਦਾ ਹਾਂ,
ਉਨੀ ਠੰਢ ਪੈਂਦੀ ਵਾਲ ਵਾਲ ਮੈਨੂੰ।
ਜਾਵਾਂ ਗੁਰ-ਦਰਗਾਹ ਵਿਚ ਹੱਸਦਾ ਮੈਂ,
ਇਥੋਂ ਟੋਰ ਦੇ ਸਿਦਕ ਦੇ ਨਾਲ ਮੈਨੂੰ।

ਸਹੂੰ ਆਪਣੀ ਹੱਸ ਕੇ ਧਰਮ ਖ਼ਾਤਰ,
ਵੇਖੀਂ! ਮਰਾਂਗਾ ਸੀ ਨਾ ਕਰਾਂਗਾ ਮੈਂ।
ਜੀਵਨ ਮੁਕਤ ਹੋ ਕੇ, ਸਿੱਖਾਂ ਵਾਂਗ ਵੇਖੀਂ,
ਸੁਹਣੀ ਲਾੜੀ ਸ਼ਹੀਦੀ ਨੂੰ ਵਰਾਂਗਾ ਮੈਂ।

ਜਿਹੜੇ ਉਬਲਦੇ ਹੋਣ ਪਿਆਰ ਅੰਦਰ,
ਉਨ੍ਹਾਂ ਵਾਸਤੇ ਉਬਲਦੀ ਦੇਗ ਕੀ ਏ?
ਰੁੜ੍ਹੇ ਜਾਣ ਜੋ ਪ੍ਰੇਮ ਦੀ ਨੈਂ ਅੰਦਰ,
ਉਨ੍ਹਾਂ ਲਈ ਝਨਾਂ ਦਾ ਵੇਗ ਕੀ ਏ?
ਜਿਨ੍ਹਾਂ ਆਪ ਹੀ ਤਲੀ ਤੇ ਸੀਸ ਧਰਿਆ,
ਉਨ੍ਹਾਂ ਵਾਸਤੇ ਲਿਸ਼ਕਦੀ ਤੇਗ਼ ਕੀ ਏ?
ਖਾਧੇ ਜਿਨ੍ਹਾਂ ਕੁਰਬਾਨੀ ਦੇ ਤੀਰ ਸੀਨੇ,
ਕਰਨਾ ਸੂਲੀਓਂ ਉਨ੍ਹਾਂ ਦਰੇਗ਼ ਕੀ ਏ?

ਐਧਰ ਵੇਖ! ਭਾਈ ਦਿਆਲਾ ਜੀ! ਸਿੱਖ ਸੱਚੇ,
ਦੇਗ਼ੇ ਵਿਚ ਉਬਾਲੀਆਂ ਖਾ ਰਹੇ ਹਨ।
ਪੰਚਮ ਗੁਰੂ ਜੀ ਤੋਂ ਜਿਹੜੀ ਲਈ ਸੰਥਾ,
ਇਨ-ਬਿਨ ਹੀ ਉਹਨੂੰ ਪਕਾ ਰਹੇ ਹਨ।

ਭੜਥਾ ਹੋ ਰਹੀ ਹੈ ਦੇਹੀ ਗੜ੍ਹਕ ਲਗ ਕੇ,
ਉਭਰ ਉਭਰ ਛਾਲੇ ਉਤਾਂਹ ਆ ਰਹੇ ਹਨ।
ਤਾਂ ਵੀ ਮਗਨ ਬੈਠੇ ਰੱਬੀ ਯਾਦ ਅੰਦਰ,
ਵੇਖੋ ਵਾਹਿਗੁਰੂ! ਵਾਹਿਗੁਰੂ!! ਗਾ ਰਹੇ ਹਨ।

ਇਹੋ ਹੈ ਸਿੱਖੀ ਖੰਡੇ-ਧਾਰ ਵਰਗੀ,
ਧਰਮ ਰੱਖਣਾ, ਮੌਤ ਪਰਵਾਣ ਕਰਨੀ।
ਹਸੂੰ ਹਸੂੰ ਕਰਦੇ ਕਸ਼ਟ ਸਹੀ ਜਾਣਾ,
'ਤੀਰ' ਆਪਣੀ ਜਾਨ ਕੁਰਬਾਨ ਕਰਨੀ।



# 23.

## ਭਾਈ ਮਤੀ ਦਾਸ ਜੀ

ਸਿੱਖੀ ਸਿਦਕ ਨਿਭਾਉਣਾ ਬੜਾ ਔਖਾ,
ਗੱਲਾਂ ਕਰਨੀਆਂ ਬਹੁਤ ਸੁਖੱਲੀਆਂ ਨੇ।
ਖ਼ਾਤਰ ਧਰਮ ਦੀ ਜਿਨ੍ਹਾਂ ਨੇ ਸੀਸ ਵਾਰੇ,
ਵਾਰਾਂ ਉਨ੍ਹਾਂ ਦੀਆਂ ਜੱਗ ਤੇ ਚੱਲੀਆਂ ਨੇ।
ਜਿਹੜੇ ਪ੍ਰੇਮ ਦੇ ਰਾਹ ਤੇ ਤੁਰੇ ਪ੍ਰੇਮੀ,
ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।
ਡਰੇ ਮਰਨ ਤੋਂ ਨਹੀਂ ਨਿਰਭੈ ਹੋ ਕੇ,
ਉਨ੍ਹਾਂ ਖੱਟ ਲਈਆਂ ਭੱਲਾਂ ਭੱਲੀਆਂ ਨੇ।

ਸ਼ੁਕਰ ਸ਼ੁਕਰ ਕਰਦੇ ਝੱਲਣ ਦੁੱਖ ਸਾਰੇ,
ਉਹ ਤੇ ਦੁੱਖਾਂ ਨੂੰ ਸੁੱਖ ਮਨਾਉਂਦੇ ਨੇ।
ਲਾੜੇ ਬਣ ਸ਼ਹੀਦੀ ਨੂੰ ਵਰਨ ਉਹੋ,
ਜਾਂਦੇ ਪ੍ਰੇਮ ਅੰਦਰ ਢੋਲੇ ਗਾਉਂਦੇ ਨੇ।

ਮਤੀ ਦਾਸ ਦੇ ਮਾਸ ਵਿਚ ਫਿਰੇ ਆਰਾ,
ਰਹਿੰਦੇ ਸਾਸ ਤੱਕ ਆਸ ਕਰਤਾਰ ਦੀ ਏ।
ਸੀਸ ਤਲੀ ਧਰ ਮਾਹੀ ਦੀ ਗਲੀ ਤੁਰਿਆ,
ਦਿਲੋਂ ਸਿੱਕ ਇਸਨੂੰ ਸੱਚੇ ਪਿਆਰ ਦੀ ਏ।
ਵਾਰ ਵਾਰ ਆਰਾ 'ਵਾਰ ਕਰੇ' ਖ਼ੂਨੀ,
ਸਿਦਕ ਵੇਖ ਹੋਣੀ ਜਾਨ ਵਾਰਦੀ ਏ।
ਹਾਰ ਹਾਰ ਹਾਰੇ ਆਰੇ ਬਸ ਕੀਤੀ,
ਸੋਭੇ ਧਾਰ ਖ਼ੂਨੀ ਲੜੀ ਹਾਰ ਦੀ ਏ।

ਖ਼ੂਨੀ ਫੁੱਲਾਂ ਦੀ ਲੜੀ ਸ਼ਿੰਗਾਰ ਕਰਕੇ,
ਲਾੜਾ ਲਾੜੀ ਸ਼ਹੀਦੀ ਨੂੰ ਮੋਹ ਰਿਹਾ ਏ।
ਸਿੱਖ ਸਿੱਖੀ ਦੇ ਸੱਚੇ ਉਮਾਹ ਅੰਦਰ,
ਵੇਖੋ! ਡੱਕਰੇ ਡੱਕਰੇ ਹੋ ਰਿਹਾ ਏ।

ਕਿਹਾ ਕਾਜ਼ੀਆਂ! 'ਜਾਨ ਬਚਾ ਸਿੱਖਾ,
ਚੰਗੀ ਗੱਲ ਨਹੀਂ ਏਸ ਨੂੰ ਨਾਸ ਕਰਨਾ'।
ਆਖੇ 'ਧਰਮ ਨੂੰ ਛੱਡ ਕੇ ਈਨ ਮੰਨੇ,
ਕਿਸੇ ਸਿੱਖ ਤੋਂ ਇਹ ਨਾ ਆਸ ਕਰਨਾ।
ਪਹਿਲਾਂ ਮਰ ਕੇ ਉਹ ਅਮਰ ਹੋਏ,
ਜਾਪ ਉਨ੍ਹਾਂ ਸੁਆਸ ਸੁਆਸ ਕਰਨਾ।
ਸਿੱਖੀ ਸਿਦਕ ਦਾ ਅੱਜ ਹੈ ਪਿਆ ਪਰਚਾ,
ਇਮਤਿਹਾਨ ਜ਼ਰੂਰ ਮੈਂ ਪਾਸ ਕਰਨਾ"।

ਭੁੱਲ ਜਾਣਗੇ ਦੁੱਖ ਤੇ ਦਰਦ ਸਾਰੇ,
ਜਦੋਂ ਪਿਤਾ ਬਹਾਣਗੇ ਪਾਸ ਮੈਨੂੰ।
ਝੋਲੀ ਵਿਚ ਬਹਾਲ ਕੇ ਜਦੋਂ ਕਹਿਸਨ :
"ਆ ਜਾ ਪੁਤ ਪਿਆਰੇ ਮਤੀ ਦਾਸ" ਮੈਨੂੰ।

ਅੱਗ ਆਪਣੀ ਤਪਤ ਜੇ ਛੱਡ ਦੇਵੇ,
ਸੂਰਜ ਚੰਦ ਦੀ ਜੋਤ ਨਾ ਘੱਟ ਜਾਵੇ।
ਡੋਲੇ ਧਰਤਿ, ਹਿਮਾਲੀਆ ਹੋਏ ਪੱਧਰ,
ਭਾਵੇਂ ਰਿਢ੍ਹਾ ਅਸਮਾਨ ਦਾ ਫੱਟ ਜਾਵੇ।
ਪਾਣੀ ਡੂੰਘੇ ਅਸਗਾਹ ਸਮੁੰਦਰਾਂ ਦੇ,
ਬੁੱਕਾਂ ਨਾਲ ਜੇ ਝੱਟਿਆਂ ਝੱਟ ਜਾਵੇ।
ਸਿੱਖ ਸਿਦਕ ਸੱਚਾਈ ਤੋਂ ਡੋਲਦਾ ਨਹੀਂ,
ਭਾਵੇਂ ਪੋਰੀਆਂ ਪੋਰੀਆਂ ਕੱਟ ਜਾਵੇ।

"ਸਿੱਖਾ! ਜਾਨ ਰੱਖ, ਜਾਨ ਰੱਖ" ਕਹਿ ਕਹਿ ਕੇ,
ਹੋਰ ਕਾਜ਼ੀਆ ਮਾਰ ਨਾ 'ਤੀਰ' ਮੈਨੂੰ।
ਆ ਓ ਆਰਿਆ ਪਿਆਰਿਆ! ਲੱਖ ਵੱਟਾਂ,
ਕਰੀਂ ਝੱਟ ਦੋ-ਫਾੜ ਦੋ-ਚੀਰ ਮੈਨੂੰ।"



## 24.

# ਸਿੱਖੀ ਦਾ ਹੌਸਲਾ

ਬੰਦ ਬੰਦ ਕਰ ਬੰਦ ਕਰ ਜੇਲ੍ਹਖਾਨੇ,
ਆਰਾ ਵਗਦਾ ਲਗਦਾ ਸਵਾਦ ਰਹਿਸੀ।
ਸਿਰੋਂ ਖੋਪਰੀ ਲੱਥਣੀ ਓਪਰੀ ਨਾ,
ਸਗੋਂ ਸਿਦਕ ਦੀ ਬੱਝੀ ਬੁਨਿਆਦ ਰਹਿਸੀ।
ਤੜ ਤੜ ਨਾੜ ਸੜ ਕੇ ਜ਼ੁਲਮ-ਅੱਗ ਅੰਦਰ,
ਮਿੱਠਾ ਛੇੜਦੀ ਸਿਦਕ ਦਾ ਨਾਦ ਰਹਿਸੀ।
ਐਪਰ ਨਾਂ ਹਰਨਾਕਸ਼ ਦਾ ਨਹੀਂ ਰਹਿਣਾ,
ਸਦਾ ਜੱਗ ਦੇ ਵਿਚ ਪ੍ਰਹਿਲਾਦ ਰਹਿਸੀ।

ਪਾ ਪਾ ਦੁਖਾਂ ਦੇ ਵੇਲਣੇ ਪੀੜ ਭਾਵੇਂ,
ਤਨ ਪੀੜੀਦਾ ਵਾਂਗ ਕਮਾਦ ਰਹਿਸੀ।
ਐਪਰ ਯਾਦ ਰੱਖੀਂ ਪੀੜਨ ਵਾਲਿਆ ਵੇ,
ਮੇਰੀ ਜਗ ਤੇ ਬਣੀ ਇਹ ਯਾਦ ਰਹਿਸੀ।

ਜਿਉਂ ਜਿਉਂ ਲਹੂ ਦੀ ਧਾਰ ਝਲਾਰ ਬਣ ਕੇ,
ਗੰਨੇ ਵਾਂਗ ਇਸ ਦੇਹੀ ਤੋਂ ਵੱਗਣੀ ਏਂ।
ਜਿਉਂ ਜਿਉਂ ਚੁਲ੍ਹ ਦੀ ਅੱਗ ਅੰਗਿਆਰ ਹੋ ਹੋ,
ਰੱਤ ਤਾਣ ਲਈ ਲਾਲ ਹੋ ਦੱਗਣੀ ਏਂ।
ਜਿਉਂ ਜਿਉਂ ਰੱਤ ਚਰਬੀ ਮੇਰੀ ਅੱਗ ਅੰਦਰ,
ਪਿਘਲ ਪਿਘਲ ਕੇ ਘਿਉ ਬਣ ਮੱਘਣੀ ਏਂ।
ਤਿਉਂ ਤਿਉਂ ਏਸ ਮੇਰੇ ਬੁੱਝੇ ਦਿਲ ਅੰਦਰ,
ਜੋਤ ਜਗਣੀ ਏਂ, ਲਗਨ ਲੱਗਣੀ ਏਂ।

ਸੜਾਂ ਫੇਰ ਫਿਰ ਸੜਾਂ ਮੈਂ ਧਰਮ ਬਦਲੇ,
ਮੇਰੇ ਦਿਲ ਦੀ ਇਹੋ ਮੁਰਾਦ ਰਹਿਸੀ।
ਸੜ ਕੇ ਸੜਾਂ ਫਿਰ ਸੜਾਂ ਇਹ ਸਾੜ ਸੀਨੇ,
ਸੜਨ ਬਾਅਦ ਮੇਰੀ ਇਹੋ ਯਾਦ ਰਹਿਸੀ।

ਖ਼ੂਨ ਨਾਲ ਲਿਖਾਰੀਆ ਲਿਖ ਜੀਵੇਂ,
ਮੈਂ ਵੀ ਸਿਦਕ ਦੀ ਯਾਦ ਜੋ ਲਿਖ ਸਕਾਂ।
ਚਰਖੀ ਜਾਏ ਪਰਖੀ, ਪਰਖੀ ਜਾਏ ਸਿੱਖੀ,
ਸਿੱਖੀ ਸਿਦਕ ਦੀ ਰੀਤ ਵੀ ਸਿੱਖ ਸਕਾਂ।
ਧਰਮ ਲਈ ਮੈਂ ਹੱਸ ਸ਼ਹੀਦ ਹੋਵਾਂ,
ਤੇਰੀ ਤੇਗ਼ ਦਾ ਵੀ ਪਰਖ ਤਿੱਖ ਸਕਾਂ।
ਮਤੇ ਇਸ ਤਰ੍ਹਾਂ ਨਾਲ ਸ਼ਹੀਦ ਹੋਇਆ,
ਮੈਂ ਰਿਝਾ ਆਪਣਾ 'ਰਾਜ-ਰੱਖ' ਸੱਕਾਂ।

ਕੌਮੀ ਹੋਣ ਲਈ ਜੇ ਮੇਰਾ ਮਾਸ ਚਰਬੀ,
ਜਾਏ ਵਰਤਿਆ ਤਾਂ ਰਿਦਾ ਸ਼ਾਦ ਰਹਿਸੀ।
ਜਦ ਤੱਕ ਦਿਲ ਤੇ ਦਿਲ ਵਿਚ ਜਾਨ ਰਹਿਸੀ,
ਮੇਰੀ ਉਦੋਂ ਤੱਕ ਇਹੋ ਮੁਰਾਦ ਰਹਿਸੀ।

ਪਿੱਛੇ ਵੇਖਿਆ ਜਿਸ ਬੇਦੋਸ਼ ਦਾ ਵੀ,
ਲਹੂ ਧਰਮ ਦੇ ਵਾਸਤੇ ਵਹਿ ਗਿਆ ਏ।
ਦੇਸ਼ ਕੌਮ ਲਈ ਜਿਹੜਾ ਸ਼ਹੀਦ-ਲਾੜਾ,
ਦੇਹ ਆਪਣੀ ਤੇ ਦੁੱਖ ਸਹਿ ਗਿਆ ਏ।
ਤੱਤੀ ਲੋਹ ਤੇ ਦੇਗ ਵਿਚ ਸ਼ਾਂਤ ਰਹਿ ਕੇ,
ਤੱਤੀ ਰੇਤ ਦੇ ਮੀਂਹ ਵਿਚ ਬਹਿ ਗਿਆ ਏ।
ਮੋਇਆ ਨਹੀਂ ਉਹ ਸਦਾ ਹੀ ਜਿਊਂਦਾ ਏ,
ਨਾਮ ਉਸੇ ਦਾ ਜੱਗ ਤੇ ਰਹਿ ਗਿਆ ਏ।

ਕਿਉਂ ਨਾ ਮਰਾਂ ਸ਼ਹੀਦੀ ਨੂੰ ਵਰਾਂ ਮੈਂ ਵੀ,
ਛੇਤੀ ਮਾਰ ਤੇਰਾ ਹਿਰਦਾ ਸ਼ਾਦ ਰਹਿਸੀ।
ਜਦੋਂ ਮਰਾਂ ਮੈਂ ਮਰਾਂ ਸ਼ਹੀਦ ਹੋ ਕੇ,
ਮੈਂ ਹਾਂ ਸਿੱਖ, ਮੇਰੀ ਇਹ ਮੁਰਾਦ ਰਹਿਸੀ।



# 25.

# ਸਿੱਖੀ

ਹੈਂਕੜ ਵਿਚ ਆ ਹੈਂਕੜੀ ਦਿਲ ਮੇਰੇ,
ਇਕ ਦਿਨ ਆਪਣੀ ਸਿੱਖੀ ਤੇ ਮਾਨ ਕੀਤਾ।
ਲੱਗਾ ਕਹਿਣ : "ਨਹੀਂ ਕੁਈ ਕੁਰਹਿਤ ਕੀਤੀ,
ਅੰਮ੍ਰਿਤ ਗੁਰੂ ਦਾ ਜਦੋਂ ਪਾਨ ਕੀਤਾ।
ਨਾਲੇ ਔਹ ਕੀਤਾ, ਨਾਲੇ ਆਹ ਕੀਤਾ,
ਭੁੱਖੇ-ਨੰਗਿਆਂ ਨੂੰ ਬੜਾ ਦਾਨ ਕੀਤਾ।
ਪੈਦਲ ਤਰਨ ਤਾਰਨ, ਅੰਮ੍ਰਿਤਸਰ ਜਾ ਜਾ,
ਕੀਤੀ ਯਾਤਰਾ ਤਪ-ਇਸ਼ਨਾਨ ਕੀਤਾ।

ਇੱਕਾ-ਇੱਕ ਖ਼ਿਆਲ ਵਿਚ ਲੀਨ ਹੋ ਕੇ,
ਤਵਾਰੀਖ਼ ਵੱਲੇ ਜਾਂ ਧਿਆਨ ਕੀਤਾ।
ਪਾਈ ਝਾੜ ਡਾਢੀ, ਸੱਚੇ ਅੱਖਰਾਂ ਨੇ,
ਉਨ੍ਹਾਂ ਇਕ-ਜ਼ੁਬਾਨ ਬਿਆਨ ਕੀਤਾ।

ਨਾਂ-ਧਰੀਕ ਸਿੱਖਾ! ਤੇਰੀ ਮੱਤ ਮਾਰੀ,
ਪਿਆ ਆਪਣੀ ਸਿੱਖੀ ਤੇ ਫੁੱਲਦਾ ਏਂ?
ਉਏ! ਮੋਤੀਆ! ਝੂਠਿਆ! ਕੱਚ ਦਿਆ!
ਲਾਲਾਂ ਨਾਲ ਤੂੰ ਅੱਜ ਪਿਆ ਤੁਲਦਾ ਏਂ?
ਤੈਨੂੰ ਪਤਾ ਏ ਸਿੱਖੀ ਦਾ ਮੁੱਲ ਕੀ ਏ,
ਅਤੇ ਤੂੰ ਵਿਚੋਂ ਕਿਹੜੇ ਮੁੱਲ ਦਾ ਏਂ?
ਰਤਾ ਆਪਣੇ ਆਪ ਵਿਚ ਸੋਚ ਤਾਂ ਸਹੀ,
ਸੱਚਾ ਸਿੱਖ ਹੈਂ ਤੂੰ ਜਾਂ ਕਿ ਭੁੱਲਦਾ ਏਂ।

ਸਿੱਖੀ 'ਲਹਿਣੇ' 'ਭਿਖਾਰੀ' ਤੇ 'ਮੰਝ' ਦੀ ਏ,
ਜਿਨ੍ਹਾਂ ਸਤਿਗੁਰੂ ਨੂੰ ਆਪਾ ਦਾਨ ਕੀਤਾ।
ਆਪ ਤਰੇ ਤੇ ਤਾਰਿਆ ਜੱਗ ਸਾਰਾ,
ਜਿਨ੍ਹਾਂ ਵੇਖਿਆ ਭਗਤ ਭਗਵਾਨ ਕੀਤਾ।

ਓਇ! ਆਪ ਸੁਾਰਥੀ ਖ਼ੁੱਦ-ਗ਼ਰਜ਼ਾ!
ਸਾਰ ਸਿੱਖੀ ਦੀ ਤੇਰੀ ਬਲਾ ਜਾਣੇ।
ਸਿੱਖੀ ਓਸ ਦੀ ਹੱਸਦਾ ਹੱਸਦਾ ਜੋ,
ਤਨ ਮਨ ਤੇ ਧਨ ਘੁਮਾ ਜਾਣੇ।
ਬਹੇ ਹੱਸ ਕੇ ਛਾਵੇਂ ਕਲਵੱਤਰਾਂ ਦੀ,
ਬਾਜ਼ੀ ਸਿਰਾਂ ਤੇ ਧੜਾਂ ਦੀ ਲਾ ਜਾਣੇ।
ਮੌਤ ਸਾਹਮਣੇ ਆਈ ਨੂੰ ਕਰੇ ਝੇਡਾਂ,
ਆਪ ਉੱਜੜੇ ਜਗਤ ਵਸਾ ਜਾਣੇ।

ਤੂੰ ਨਹੀਂ ਜਾਣਦਾ? ਕਿ ਕਲਗੀਧਰ ਜੀ ਨੇ,
ਜਦੋਂ ਸਿੱਖੀ ਦਾ ਸੀ ਇਮਤਿਹਾਨ ਲੀਤਾ।
ਉਹਨਾਂ ਪੰਜਾਂ ਦੀ ਸਿੱਖੀ ਪ੍ਰਵਾਨ ਹੋਈ,
ਜਿਹਨਾਂ ਆਪਣਾ ਆਪ ਕੁਰਬਾਨ ਕੀਤਾ।

ਸਾਰ ਸਿੱਖੀ ਦੀ ਸੁਹਣਿਆ ਪੁੱਛ ਜਾ ਕੇ,
'ਬਾਈ ਧਾਰ' ਤੇ 'ਸਰਸੇ ਦੀ ਧਾਰ' ਕੋਲੋਂ।
ਪਤਾ ਲੈ 'ਚਮਕੌਰ ਦੀ ਗੜ੍ਹੀ' ਵਿਚੋਂ,
ਜਾਂ 'ਸਰਹਿੰਦ ਦੀ ਖ਼ੂਨੀ ਦੀਵਾਰ' ਕੋਲੋਂ।
ਪਤਾ ਪੁੱਛ ਸ਼ਹੀਦ ਦੀ ਚਰਖੜੀ ਤੋਂ,
ਜਾਂ ਫਿਰ ਦੀਪ ਸਿੰਘ ਜਿਹੇ ਸਰਦਾਰ ਕੋਲੋਂ।
ਪੁੱਛ ਦੇਗ਼ਾਂ ਕਲਵੱਤਰਾਂ ਰੰਬੀਆਂ ਤੋਂ,
'ਕਾਹਨੂੰਵਾਨ' ਦੀ ਸੰਘਣੀ ਬਾਰ ਕੋਲੋਂ।

ਪੜ੍ਹ ਲੈ ਜਾਂ 'ਸ਼ਹੀਦ' ਦੀ ਖੋਪਰੀ ਤੋਂ,
ਸਿਰੋਂ ਲੱਥਣਾ ਜਿਨ੍ਹੇ ਪਰਵਾਨ ਕੀਤਾ।
ਜਾਂ ਤੂੰ ਪੁੱਛ ਬੀਰੰਗਣਾਂ ਬੀਬੀਆਂ ਤੋਂ,
ਜਿਨ੍ਹਾਂ ਆਪਣਾ ਆਪ ਕੁਰਬਾਨ ਕੀਤਾ।

ਪਿੱਛੋਂ ਆਪਣੀ ਸਿੱਖੀ ਦੀ ਡੀਂਗ ਮਾਰੀਂ,
ਚੜ੍ਹ ਕੇ ਚਰਖੜੀ ਸਿੱਖ ਲੈ ਤੰਦ ਹੋਣਾ।
ਜੜ੍ਹ ਜ਼ੁਲਮ ਅਨਿਆਉਂ ਦੀ ਵੱਢਣੇ ਲਈ,
ਪਹਿਲੇ ਮੰਨ ਕੁਰਬਾਨੀ ਦਾ ਸੰਦ ਹੋਣਾ।

ਬੰਦ ਬੰਦ ਹੋਣਾ ਸਿੱਖ ਜਾਣਦਾ ਹੈ,
ਦੁਖੀ-ਦਰਦੀਆਂ ਦਾ ਦਰਦਵੰਦ ਹੋਣਾ।
ਏਕਾ ਰੱਖਣਾ, ਜਪਣਾ ਇਕ ਪਲ ਪਲ,
ਦੂਰੰਦੇਸ਼ ਹੋਣਾ ਜੱਥੇਬੰਦ ਹੋਣਾ।

ਕਦੇ ਨਿਘਰਿਆ! ਦੱਸ ਖਾਂ ਸੋਚਿਆ ਈ,
ਕਾਹਦੇ ਲਈ ਹੈਸੀ ਅੰਮ੍ਰਿਤਪਾਨ ਕੀਤਾ?
ਐਵੇਂ ਫੋਕੀਆਂ ਈ ਟਾਹਰਾਂ ਮਾਰ ਕੇ ਜਾਂ,
ਜਾਂ ਕਿ ਹਈ ਆਪਾ ਕਦੇ ਦਾਨ ਕੀਤਾ?

ਸਿੱਖ ਚਲਦਾ ਖੰਡੇ ਦੀ ਧਾਰ ਉਤੇ,
ਸਦਾ ਹੱਸ ਕੇ ਖੇਡਦਾ ਜਾਨ ਉੱਤੇ।
ਮਰ ਕੇ ਮਰਦ ਦੇ ਵਾਂਗ ਸ਼ਹੀਦ ਹੁੰਦਾ,
ਆਉਣ ਦਏ ਨਾ 'ਸੀ' ਜ਼ਬਾਨ ਉੱਤੇ।
ਸੂਰਜ ਵਾਂਗ ਉਹ ਸੁੱਟ ਕੇ ਸਿਦਕ-ਕਿਰਨਾਂ,
ਚਮਕ ਮਾਰਦਾ ਸਦਾ ਜਹਾਨ ਉੱਤੇ।
ਮਰਦਾ ਮਰ ਕੇ ਜਿਉਂਦਾ ਅਮਰ ਹੁੰਦਾ,
ਟੋਟੇ ਹੋ ਜਾਂਦਾ ਅਣਖ ਆਨ ਉੱਤੇ।

ਵੇਲੇ ਸਿਰ ਤੈਨੂੰ ਸਾਵਧਾਨ ਕੀਤਾ,
ਖ਼ਬਰਦਾਰ ਜੇ ਮੂਰਖਾ ਮਾਨ ਕੀਤਾ।
'ਤੀਰ' ਓਸ ਦਿਨ ਸਿੱਖ ਸਦਵਾਇੰਗਾ ਤੂੰ,
ਜਿਸ ਦਿਨ ਆਪਣਾ ਆਪ ਕੁਰਬਾਨ ਕੀਤਾ।



# 26.

## ਪ੍ਰਵਾਨ ਹੋਵੇ

ਫੜ੍ਹਾਂ ਫੋਕੀਆਂ ਮਾਰਦੀ ਬੜੀ ਦੁਨੀਆਂ,
ਕੋਈ ਸੈਆਂ ਵਿਚੋਂ ਸਿਦਕਵਾਨ ਹੋਵੇ।
ਸਿਖ਼ਰ ਸਿਦਕ ਦੇ ਪਹੁੰਚਣਾ 'ਜਾਨ-ਬਾਜ਼ੀ',
ਮੂੰਹ ਦੀ ਖਾਏ ਜੇ ਰਤੀ ਅਭਿਮਾਨ ਹੋਵੇ।
ਹੁੰਦੀ ਪਰਖ ਤਲਵਾਰ ਦੀ ਧਾਰ ਉੱਤੇ,
ਝੱਲੇ ਉਹ ਜਿਹੜਾ ਸਾਵਧਾਨ ਹੋਵੇ।
'ਸੂਲੀ ਲਟਕਣਾ'! ਖੱਲੜੀ ਉਧੜਵਾਣੀ',
'ਤੱਤੀ ਤਵੀ' ਤੇ ਵੀ ਇਮਤਿਹਾਨ ਹੋਵੇ।

ਧਰਮ, ਆਣ ਨਾ ਕਦੀ ਵੀ ਜਾਣ ਦੇਵੇ,
ਭਾਵੇਂ ਨੱਕ ਉੱਤੇ ਆਈ ਜਾਨ ਹੋਵੇ।
ਬੂਹਾ ਸਿਦਕ ਦਾ ਸੂਈ ਦੇ ਨੱਕ ਵਰਗਾ,
ਵਿਰਲਾ ਲੰਘ ਕੇ ਕੋਈ ਪ੍ਰਵਾਨ ਹੋਵੇ।

'ਲਹਿਣੇ' ਜਿਹਾ ਸਤਿ-ਬਚਨੀਆ ਹੁਕਮ-ਪਾਲੂ,
ਸੁਥਰਾ ਅੰਦਰੋਂ ਨਿਰਛਲ ਪਿਆਰ ਵਾਲਾ।
'ਅਮਰ ਦਾਸ' ਵਰਗਾ ਪਾਣੀ 'ਢੋਣ ਵਾਲਾ',
ਬਾਰਾਂ ਵਰ੍ਹੇ ਦੀ ਸੀਸ ਦਸਤਾਰ ਵਾਲਾ।
ਧੀਰਜਵਾਨ, ਧਰਮੀ, ਪ੍ਰੇਮੀ, ਬ੍ਰਹਮ-ਗਿਆਨੀ,
'ਬਾਬੇ ਬੁੱਢੇ' ਦੀ ਤਰ੍ਹਾਂ ਵਿਚਾਰ ਵਾਲਾ।
ਨਿਸਚੇ-ਵਾਨ ਨਿਰਮਾਣ ਅਣਥੱਕ ਗੋਲਾ,
'ਭਾਈ ਮੰਝ' ਵਰਗਾ ਸੇਵਾ ਕਾਰ ਵਾਲਾ।

ਏਧਰ 'ਵਰੀ ਸੀਪੋ' ਓਧਰ ਸਿਵੇਂ ਖ਼ੱਫਣ',
ਜੰਝ ਚਾੜ੍ਹਨੀ, ਕੱਢਣਾ ਬਬਾਨ ਹੋਵੇ।
ਰਖੇ ਸਿਦਕ 'ਭਿਖਾਰੀ' ਦੇ ਵਾਂਗ ਜਿਹੜਾ,
ਐਸੇ ਸਿੱਖ ਦੀ ਸਿੱਖੀ ਪ੍ਰਵਾਨ ਹੋਵੇ।

ਭੁੱਲ ਮੰਨ ਕੇ ਭਾਈ 'ਗੁਰਦਾਸ' ਵਾਂਗੂੰ,
ਮੁਸ਼ਕਾਂ ਹੱਸ ਕੇ ਆਪ ਬੰਨ੍ਹਵਾਏ ਜਿਹੜਾ।
'ਮਤੀ ਦਾਸ' ਵਾਂਗੂੰ ਤਖ਼ਤੇ ਚੀਰ ਤਨ ਦੇ,
ਪੀਆ ਵਾਸਤੇ ਤਖ਼ਤ ਵਿਛਾਏ ਜਿਹੜਾ।
'ਭਾਈ ਦਿਆਲੇ' ਦੀ ਤਰ੍ਹਾਂ ਹਸਮੁਖ ਰਹਿ ਕੇ,
ਟੁਭੀ ਉਬਲਦੀ ਦੇਗ ਵਿਚ ਲਾਏ ਜਿਹੜਾ।
ਮਾਂ ਦੇ ਹਟਕਦੇ-ਹੋੜਦੇ ਬਾਲ-ਉਮਰੇ,
ਧਰਮ ਵਾਂਗ 'ਹਕੀਕਤ' ਨਿਭਾਏ ਜਿਹੜਾ।

ਦਇਆ, ਧਰਮ, ਹਿੰਮਤ, ਮੋਹਕਮ, ਸਾਹਿਬ ਵਾਂਗੂੰ,
ਜਿਹੜਾ ਭੇਟ ਕਿਰਪਾਨ ਦੀ ਆਨ ਹੋਵੇ।
ਉਸੇ ਪਿਆਰ ਨੂੰ 'ਪਿਆਰੇ' ਦਾ ਮਾਣ ਮਿਲਦਾ,
ਜਿਸ ਨੂੰ ਹੱਸ ਕੇ ਮੌਤ ਪਰਵਾਨ ਹੋਵੇ।

'ਸੁਖਾ ਸਿੰਘ' 'ਮਤਾਬ ਸਿੰਘ' ਵਾਂਗ ਅਣਖੀ,
ਮਾਰਨ-ਮਰਨ ਉੱਤੇ ਜਿਹੜਾ ਡੱਟ ਜਾਏ।
'ਫੂਲਾ ਸਿੰਘ' 'ਨਲੂਏ ਹਰੀ ਸਿੰਘ' ਵਾਂਗੂੰ,
ਦਲਾਂ ਦਲਾਂ ਨੂੰ ਝਟਕਦਾ ਝੱਟ ਜਾਏ।
ਜਿਹੜਾ ਸੂਰਮਾ ਤਲੀ ਤੇ ਸਿਰ ਧਰ ਕੇ,
ਸੁੱਚੀ ਭੱਲ ਸੰਸਾਰ 'ਚੋਂ ਖੱਟ ਜਾਏ।
ਮੰਨੇ ਈਨ ਜੋ ਨਾ 'ਮਨੀ ਸਿੰਘ' ਵਾਂਗੂੰ,
ਭਾਵੇਂ ਪੋਰੀਆਂ ਪੋਰੀਆਂ ਕੱਟ ਜਾਏ।

'ਤਾਰੂ ਸਿੰਘ' ਵਾਂਗੂੰ ਉੱਤੇ ਖੋਪਰੀ ਦੇ,
ਕਾੜ ਕਾੜ ਪੈ ਰਿਹਾ ਵਦਾਨ ਹੋਵੇ।
ਚਰਖੀ ਚੜ੍ਹੇ 'ਸੁਬੇਗ' 'ਸ਼ਹਿਬਾਜ਼' ਵਾਂਗੂੰ,
ਮਰੇ ਹੱਸ ਕੇ ਤਾਂ ਪਰਵਾਨ ਹੋਵੇ।

'ਸਿੱਖ ਗੁਰੂ ਜੋਗਾ' 'ਗੁਰੂ ਸਿੱਖ ਜੋਗਾ',
'ਜੋਗੇ ਆਪਣੇ ਦੀ' ਜਾਣੀ-ਜਾਣ ਰੱਖੇ।
"ਮਹਾਂ ਸਿੰਘ" ਦਾ ਵੀ ਮਹਾਰਾਜ ਮੇਰਾ,
ਵੇਲੇ ਅੰਤ ਦੇ ਪਹੁੰਚ ਕੇ ਮਾਣ ਰੱਖੇ।
ਨਵੀਂ ਆਈ ਬੰਦੂਕ ਦੀ ਪਰਖ ਵੇਲੇ,
ਸਿੱਖ ਉਹ ਜਿਹੜਾ ਛਾਤੀ ਤਾਣ ਰੱਖੇ।
ਜਿਹੜਾ ਮਾਣ ਰੱਖੇ ਬਾਜ਼ਾਂ ਵਾਲੜੇ ਤੇ,
ਬਾਜ਼ਾਂ ਵਾਲੜਾ ਓਸ ਦੀ ਆਣ ਰੱਖੇ।

ਹੱਸ ਹੱਸ ਜੋ ਜਾਨ ਤੇ ਖੇਡ ਜਾਵੇ,
ਸ਼ੀਵਰ ਨਾਈ ਛੀਂਬਾ ਜਾਂ ਤਰਖਾਣ ਹੋਵੇ।
'ਤੀਰ' ਲੰਘ ਬੂਹਾ 'ਬਾਜ਼ਾਂ ਵਾਲੜੇ' ਦਾ,
ਜਾਨ ਹੂਲ ਕੇ ਉਹੋ ਪਰਵਾਨ ਹੋਵੇ।



## 27.

# ਦੇਸ਼ ਦੀ ਫੁੱਟ

ਕਦੀ ਸਮਾਂ ਸੀ ਕਿ ਸਾਡੇ ਦੇਸ਼ ਵਰਗੀ,
ਨਾ ਸੀ ਮਾਣਦਾ ਮੌਜ-ਬਹਾਰ ਕੋਈ।
ਅੰਨ-ਧਨ ਦੇ ਭਰੇ ਭੰਡਾਰ ਹੈਸਨ,
ਨਾ ਸੀ ਸੁੱਖਾਂ ਦਾ ਵੀ ਪਾਰਾਵਾਰ ਕੋਈ।
ਘਿਉ ਦੁੱਧ ਦੀਆਂ ਨੈਆਂ ਵਹਿੰਦੀਆਂ ਸੀ,
ਫਲਾਂ ਫੁੱਲਾਂ ਦਾ ਨਾ ਸੀ ਸ਼ੁਮਾਰ ਕੋਈ।
'ਕਠੇ ਵਾਂਗ ਭਰਾਵਾਂ ਦੇ ਵਸਦੇ ਸਾਂ,
ਹਿੰਦੀ ਫੁੱਲ ਸਨ, ਨਹੀਂ ਸੀ ਖ਼ਾਰ ਕੋਈ।

ਪਏ ਕੰਬਦੇ ਸੀ ਦੂਤੀ ਘਰੀਂ ਬੈਠੇ,
ਨਾ ਸੀ ਕੁਸਕਦਾ ਸਾਗਰੋਂ ਪਾਰ ਕੋਈ।
ਸਾਹਵੇਂ ਹੋ ਪੰਜਾਬੀਆਂ ਗੱਭਰੂਆਂ ਦੇ,
ਨਾ ਸੀ ਝੱਲਦਾ ਸੂਰਮਾ ਵਾਰ ਕੋਈ।

ਅੱਜ ਘਾਤ ਲਾ ਕੇ ਕਿਸੇ 'ਓਪਰੇ' ਨੇ,
ਦਿੱਤੀ ਘੂਹ ਕੇ ਮਲਕੜੇ ਲਾ ਤੀਲੀ।
ਲਾਟਾਂ ਨਿਕਲੀਆਂ ਥਾਂ ਥਾਂ ਬਲੇ ਭਾਂਬੜ,
ਗਈ ਆਪਣਾ ਆਪ ਵਿਖਾ ਤੀਲੀ।
ਸੜਨ ਨਗਰ ਖੇੜੇ ਜਾਪਣ ਦਿਲ ਸੜਦੇ,
ਦਿੱਤੀ ਧਰਮ ਵਿਚ ਅੱਗ ਚਮਕਾ ਤੀਲੀ।
ਕੋਈ ਤੇਲ ਪਾਵੇ, ਮਾਰੇ ਕੋਈ ਫੂਕਾਂ,
ਸਗੋਂ ਕੋਈ ਨਾ ਸਕੇ ਬੁਝਾ ਤੀਲੀ।

ਓਹਲੇ ਬਹਿ ਕੇ ਬੰਨੇ ਤੇ ਵੇਖਦਾ ਏ,
ਵੇਖੋ! ਗੁਟਕਦਾ ਤੌੜੀਆਂ ਮਾਰ ਧੋਈ।

ਸਾਡਾ ਸੜੇ ਝੁੱਗਾ ਤੇ ਉਹ ਪਾਏ ਖਿੱਲੀ,
ਆਓ ਅਕਲ ਦੀ ਕਰੋ ਵਿਚਾਰ ਕੋਈ।
ਅਸੀਂ ਦਿਨੋ ਦਿਨ ਨਿਘਰਦੇ ਗਏ ਐਸੇ,
ਆਪੋ ਵਿਚ ਹਾਂ ਜੂਤ-ਪਤਾਣ ਸਿੱਖੇ।
ਆਖੇ ਲੱਗ ਕੇ ਦੁਸ਼ਮਣਾਂ-ਦੂਤੀਆਂ ਦੇ,
ਵੀਰ ਵੀਰਾਂ ਤੇ ਲੂਤੀਆਂ ਲਾਣ ਸਿੱਖੇ।
ਗੁਰਾਂ-ਪੀਰਾਂ ਬਜ਼ੁਰਗਾਂ ਦੀ ਪੱਗ ਨੂੰ ਵੀ,
ਐਸੇ ਨਿੱਘਰੇ ਹਾਂ, ਹੱਥ ਪਾਣ ਸਿੱਖੇ।
ਪੈਰੀਂ ਵੇਦ ਪੁਰਾਣ ਰੁਲਾਣ ਜੋਗੇ,
ਤੀਲੀ ਵੇਦ ਗ੍ਰੰਥ ਨੂੰ ਲਾਣ ਸਿੱਖੇ।

ਤਾਹੀਓਂ ਪਈ ਫਿਟਕਾਰ ਵਡੇਰਿਆਂ ਦੀ,
ਆ ਕੇ ਵੱਗ ਗਈ ਰੱਬ ਦੀ ਮਾਰ ਕੋਈ।
ਹੱਥੀਂ ਦਿੱਤੀਆਂ ਨੇ, ਦੰਦੀ ਖੋਲ੍ਹਦੇ ਹਾਂ,
ਕਿੱਦਾਂ ਅਕਲ ਦੀ ਕਰੇ ਵਿਚਾਰ ਕੋਈ।

ਰੋਈਏ ਇਕ ਨੂੰ ਕੀ! ਊਤ ਗਿਆ ਆਵਾ,
ਵਿਗੜ ਗਏ ਹਾਂ ਵਾਂਗ ਨਿਆਣਿਆਂ ਦੇ।
ਅੱਗ-ਪਿੱਛ ਨਹੀਂ ਸੋਚਿਆ ਚੜ੍ਹੇ ਟੇਟੇ,
ਭਾਈਆਂ ਪੰਡਤਾਂ ਪੱਖੀ ਮੁਲਾਣਿਆਂ ਦੇ।
ਆਣ ਧਰਮ ਦੀ ਵਿਚ ਲੜਾਉਣ ਸਾਨੂੰ,
ਝੁੰਡ ਸਮਝ ਸਾਨੂੰ ਬੁਧੂ ਲਾਣਿਆਂ ਦੇ।
ਆੜ ਮਜ਼੍ਹਬ ਦੀ ਹੇਠ ਉਹ ਸੇਕ ਦੇਂਦੇ,
ਅਸੀਂ ਤਿੜਕ ਪਈਏ ਵਾਂਗ ਦਾਣਿਆਂ ਦੇ।

ਸਾਨੂੰ ਮੇਲ-ਮਿਲਾਪ ਸੁਖਾਂਵਦਾ ਨਹੀਂ,
ਲੀਤੀ ਚੰਦਰੀ ਧਾਰਨਾ ਧਾਰ ਕੋਈ।
ਬਾਂਸਾਂ ਵਾਂਗ ਖਹਿ ਕੇ ਸੜ ਮਰ ਰਹੇ ਹਾਂ,
ਕਰਦਾ ਅਕਲ ਦੀ ਨਹੀਂ ਵਿਚਾਰ ਕੋਈ।

ਡਾਰ ਖੰਭਾਂ ਦੀ, ਕੀੜੀ ਦੇ ਬਣਨ ਹਾਥੀ,
ਝੱਟ ਰਾਈ ਪਹਾੜ ਬਣਾਉਂਦੇ ਹਾਂ।
ਸੱਪ ਰੱਸੀ ਦਾ, ਸਿੱਧੀ ਨੂੰ ਸਮਝ ਪੁੱਠੀ,
ਵਾਧੂ ਰੇੜਕਾ ਰਿੜਕਣਾ ਪਾਉਂਦੇ ਹਾਂ।
ਸੱਚ ਝੂਠ ਨੂੰ, ਪੱਖ ਨੂੰ ਧਰਮ ਕਹਿ ਕੇ,
ਕੀਤੀ-ਕੱਤਰੀ ਗੱਲ ਗਵਾਉਂਦੇ ਹਾਂ।
ਆਪੋ-ਆਪਣੀ ਥਾਂ ਫੰਨੇ ਖਾਂ ਬਣ ਕੇ,
ਵਾਂਗ ਸਾਹਨਿਆਂ ਧੌਣ ਅਕੜਾਉਂਦੇ ਹਾਂ।

ਮਾਰਨ ਡੰਗ ਅਠੂਹਿਆਂ ਵਾਂਗ ਸਾਰੇ,
ਗੱਲ ਸਕਦਾ ਨਹੀਂ ਸਹਾਰ ਕੋਈ।
ਕੋਈ ਆਪਣਾ ਆਪ ਸੁਧਾਰਦਾ ਨਹੀਂ,
ਕਰਦਾ ਅਕਲ ਦੀ ਨਹੀਂ ਵਿਚਾਰ ਕੋਈ।

ਫੜ ਲੌ, ਧੂਹ ਲੌ, ਵੱਢ ਸੁੱਟੋ,
ਕਹਿ ਕਹਿ ਹੋ ਰਹੇ ਵਾਰ ਕੁਹਾੜੀ ਦੇ ਨੇ।
ਕੀ ਇਹ ਸਾਊ-ਪੁਣਾ ਵੱਡਾ ਘੋਲਦੇ ਹਾਂ?
ਏਦਾਂ ਸਿਰ ਭਰਾਵਾਂ ਦੇ ਪਾੜੀਦੇ ਨੇ?
ਗੁਰਾਂ ਪਿੱਤਰਾਂ ਵੱਡ-ਵਡੇਰਿਆਂ ਦੇ,
ਮਾਣ ਇਸ ਤਰ੍ਹਾਂ ਭੁੰਵੇ ਲਤਾੜੀਦੇ ਨੇ?
ਮੰਦਰ ਮਸਜਿਦਾਂ ਤੇ ਗੁਰਦੁਆਰਿਆਂ 'ਚੋਂ,
ਦਸੋ ਧਰਮ ਪੁਸਤਕ ਏਦਾਂ ਸਾੜੀਦੇ ਨੇ?

ਯਾਦ ਰੱਖਣਾ। ਇਸ ਤਰ੍ਹਾਂ ਡੁੱਬ ਮਰਨਾ,
ਵਿਚੋਂ ਲੱਗਣਾ ਨਹੀਂ ਕਦੇ ਪਾਰ ਕੋਈ।
ਵੇਖੋ! ਅਜੇ ਨਾ ਨਿੱਘਰਦੇ ਜਾਓ ਹੇਠਾਂ,
ਕਰੋ ਅਕਲ ਦੀ ਜ਼ਰਾ ਵਿਚਾਰ ਕੋਈ।

ਕ੍ਰਿਸ਼ਨ ਰਾਮ ਮੁਹੰਮਦ ਤੇ ਗੁਰੂ ਨਾਨਕ,
ਰਹੇ ਦੱਸਦੇ ਰੱਬ ਦਾ ਰਾਹ ਇਕੋ।

ਜੰਮੇ ਇਕ ਨੂਰੋਂ, ਸਾਰੇ ਵੀਰ ਬੰਦੇ,
ਕਰਦੇ ਰਹੇ ਸਭ ਨੂੰ ਲੱਗਦੀ ਵਾਹ ਇਕੋ।
ਹਿੰਦੂ ਮੁਸਲਮਾਨਾਂ ਸਿੱਖਾਂ ਸਾਰਿਆਂ ਦਾ,
ਪਾਲਣ ਕਰਨ ਵਾਲਾ ਪਾਤਿਸ਼ਾਹ ਇਕੋ।
ਪਿਆ 'ਵੇਦ, ਕੁਰਾਨ, ਗੁਰ ਗ੍ਰੰਥ' ਆਖੇ,
"ਸਾਂਝਾ ਹੈ ਸੱਚਾ ਬੇਪਰਵਾਹ ਇਕੋ।"
ਇਕੋ ਪਿਤਾ ਤੇ ਉਸੇ ਦੇ ਸਭ ਪੁੱਤਰ,
ਉਹਨੂੰ ਲਗਦਾ ਨਾ ਦੁਪਰਿਆਰ ਕੋਈ।
ਪੈ ਕੇ ਭੁੱਲ ਦੇ ਵਿਚ ਹੀ ਘੁਲ ਰਹੇ ਹਾਂ,
ਕਰਦਾ ਅਕਲ ਦੀ ਨਹੀਂ ਵਿਚਾਰ ਕੋਈ।

ਭਲਾ ਦੱਸੋ ਖਾਂ ਖੱਟੋਗੇ ਨਫ਼ਾ ਕਿਹੜਾ,
ਵੀਰ ਆਪਣੇ ਲਹੂ ਲੁਹਾਣ ਕਰਕੇ?
ਘਿਉ-ਖਿੱਚੜੀ ਹੋ ਕੇ ਦਿਨ ਕੱਟੋ,
ਛੇੜਾਂ ਛੇੜੋ ਨਾ ਇਸ ਤਰ੍ਹਾਂ ਜਾਣ ਕਰਕੇ।
ਹਿੰਗ ਫਟਕੜੀ ਰਤਾ ਵੀ ਲੱਗਦੀ ਨਹੀਂ,
ਮਾਣੋ ਸੁਖ ਬਜ਼ੁਰਗਾਂ ਦਾ ਮਾਣ ਕਰਕੇ।
ਮਿਲੋ-ਗਿਲੋ ਭਰਾਵਾਂ ਦੇ ਵਾਂਗ ਵਰਤੋ,
ਵੱਸੋ ਰੱਸੋ ਪ੍ਰੇਮ-ਗੁਜਰਾਣ ਕਰ ਕੇ।

ਇਹ ਹੈ ਜੱਗ ਸਰਾਂ ਮੁਸਾਫ਼ਰਾਂ ਦੀ,
ਸਦਾ ਬੈਠ ਨਾ ਰਿਹਾ ਸੰਸਾਰ ਕੋਈ।
ਨਿਉਂ ਚਲੋ ਬਜ਼ੁਰਗ-ਵਡੇਰਿਆਂ ਨੂੰ,
'ਤੀਰ' ਅਕਲ ਦੀ ਕਰੋ ਵਿਚਾਰ ਕੋਈ।



# 28.

## ਅਛੂਤ ਦੇ ਤਰਲੇ

ਅਰਜਨ ਗੁਰੂ ਦੇ ਪ੍ਰੇਮ-ਦਰਬਾਰ ਵਿਚੋਂ,
ਜਦੋਂ ਨਿਕਲਿਆ ਮੈਂ ਨਮਸਕਾਰ ਕਰਕੇ।
ਰੋਂਦਾ ਇਕ ਗਰੀਬੜਾ ਸਿੱਖ ਡਿੱਠਾ,
ਭੁੱਬਾਂ ਮਾਰਦਾ ਸੀ ਵਾਹਰ ਵਾਹਰ ਕਰਕੇ।
ਕੋਲ ਓਸ ਦੇ ਭੱਜ ਕੇ ਪਹੁੰਚਿਆ ਮੈਂ,
ਅਤੇ ਪੁੱਛਿਆ ਬੜਾ ਪਿਆਰ ਕਰ ਕੇ।
ਵੀਰ! ਗੱਲ ਕੀ? ਕਿਉਂ ਕੁਰਲਾਉਂਦਾ ਏਂ?
ਕਿਨ੍ਹੇ ਕੱਢਿਆ ਤੈਨੂੰ ਦੁਰਕਾਰ ਕਰ ਕੇ?

ਢਾਹਾਂ ਮਾਰ ਗ਼ਰੀਬ ਉਹ ਇਉਂ ਰੋਇਆ,
ਮੱਥੇ ਵਿਚ ਦੁਹੱਥੜਾ ਮਾਰ ਕਰਕੇ।
ਪੁੱਛੋ! ਕੁਝ ਨਾ ਸਿੰਘ ਜੀ ਹਾਲ ਮੇਰਾ,
ਅੱਕ ਗਿਆ ਹਾਂ ਦੁੱਖ ਸਹਾਰ ਕਰ ਕੇ।

ਜੰਮਣ-ਸਾਰ ਵਿਚ ਦੁੱਖ ਦੇ ਪੈ ਗਿਆ ਹਾਂ,
ਹੁੰਦਾ ਘੜੀ ਨਸੀਬ ਨਾ ਸੁੱਖ ਮੈਨੂੰ।
ਪੱਲ ਪੱਲ ਫਿਟਕਾਰ ਦੇ ਪੈਣ ਛਿੱਤਰ,
ਟੱਕਰ ਗਏ ਸ਼ਰੀਕ ਹੋ ਦੁੱਖ ਮੈਨੂੰ।
ਕੋਈ ਦੁੱਖੀ ਨੂੰ ਦੇਂਵਦਾ ਆਸਰਾ ਨਾ,
ਵੱਟਣ ਘੂਰੀਆਂ ਹੀ ਸਾਰੇ ਰੁੱਖ ਮੈਨੂੰ।
ਦੂਰੋਂ ਵੇਖ ਕੇ ਹੀ ਨੱਕ ਚਾੜ੍ਹ ਲੈਂਦੇ,
ਦੂੱਰ ਦੂੱਰ ਪਏ ਕਰਨ ਮਨੁੱਖ ਮੈਨੂੰ।

ਜਿੱਥੇ ਪੈਰ ਪਾਇਆ ਉਥੋਂ ਪਏ ਧੱਕੇ,
ਇਥੇ ਪੁੱਜਿਆ ਸਾਂ ਅੰਤ ਹਾਰ ਕਰ ਕੇ।
ਐਪਰ ਸਿੰਘ ਜੀ! ਇਥੋਂ ਵੀ ਅੱਜ ਮੈਨੂੰ,
ਬਾਹਰ ਕੱਢਿਆ ਨੇ ਧੱਕੇ ਮਾਰ ਕਰਕੇ।

ਕੁੱਤੇ ਕਾਂ ਬਿੱਲੇ ਚੂਹੇ ਮੱਖੀਆਂ ਤੋਂ,
ਮੈਨੂੰ ਹੀਣ ਸਮਝਣ ਜਾਤੀ ਮਾਣ ਵਾਲੇ।
ਮੇਰੀ ਜਾਨ ਦੇ ਮੁੱਢ ਤੋਂ ਬਣੇ ਵੈਰੀ,
ਏਸ ਜੱਗ ਤੇ ਉਚ ਸਦਾਣ ਵਾਲੇ।
ਪਿੱਤਾ ਮਾਰ ਕੇ ਝੱਲਦਾ ਰਿਹਾ ਮੈਂ ਵੀ,
ਟਲੇ ਕਦੇ ਨਾ ਵੈਰੀ ਦੁਖਾਣ ਵਾਲੇ।
ਮੇਰੀ ਆਹ ਸੁਣ ਕੇ ਪੱਥਰ ਪਾਟ ਜਾਂਦੇ,
ਮੇਰੇ ਦੁੱਖ ਨੇ ਦਿਲ ਤੜਫਾਣ ਵਾਲੇ।

ਜਿਧਰ ਜਾਂ ਦੁੱਰ ਦੁੱਰ ਪਰ੍ਹਾਂ ਪਰ੍ਹਾਂ ਹੁੰਦੀ,
ਕੱਢਣ ਕੁੱਤਿਆਂ ਵਾਂਗ ਦੁਰਕਾਰ ਕਰਕੇ।
'ਨੀਵਾਂ' 'ਚੂਹੜਾ', 'ਚੰਡਾਲ' 'ਅਛੂਤ' 'ਸ਼ੂਦਰ',
'ਪਰ੍ਹਾਂ ਪਿਛਾਂਹ ਮਰ' ਪੈਣ ਲਲਕਾਰ ਕਰਕੇ।

ਨੇੜੇ ਉੱਚਿਆਂ ਦੇ ਜਦੋਂ ਢੁੱਕਿਆ ਮੈਂ,
'ਤੇਰਾ ਹੱਕ ਨਹੀਂ' ਅਗੋਂ ਸਮਝਾਣ ਲੱਗੇ।
ਨਾਮ ਸੁਣਨ ਲਈ ਜਦੋਂ ਮੈਂ ਕੰਨ ਕੀਤੇ,
ਕੰਨੀਂ ਢਾਲ ਸਿੱਕਾ ਉਲਟਾ ਪਾਣ ਲੱਗੇ।
ਚੰਗੀ ਛਿੱਲ ਲਾਹੀ ਮਜ਼੍ਹਬ ਵਾਲਿਆਂ ਨੇ,
ਪੱਜ ਮਿੱਠੇ ਦੇ ਮਹੁਰਾ ਖੁਆਣ ਲੱਗੇ।
ਬੂਹਾ ਸਿੱਖਾਂ ਦਾ ਮੱਲਿਆ ਹਾਰ ਕੇ ਸੀ,
ਮੈਨੂੰ ਇਹ ਵੀ ਨੇ ਝਾੜਾਂ ਪਾਣ ਲੱਗੇ।

ਦੀਦ ਗੁਰਾਂ ਦੀ ਕਰਨ ਜਾਂ ਅੱਜ ਆਇਆ,
ਅਜੇ ਖਲਾ ਹੀ ਸਾਂ ਬਾਹਰ-ਵਾਰ ਕਰਕੇ।
ਮੈਨੂੰ 'ਕੇਸਾਂ ਤੋਂ ਪਕੜ ਘਸੀਟਿਆ ਨੇ',
ਹੁਣੇ ਹਟੇ ਨੇ ਭੁਗਤ ਸਵਾਰ ਕਰ ਕੇ।

ਡਾਢਾ ਦੁਖੀ ਹਾਂ ਨੱਕ ਹੈ ਜਿੰਦ ਆਈ,
ਦੱਸੋ ਹੋਰ ਕਿਹੜੇ ਖੂਹੇ ਜਾ ਪਵਾਂ ਮੈਂ।
'ਡੁੱਬ ਮਰਾਂ' ਜਾਂ 'ਮਾਰ ਕ੍ਰਿਪਾਨ ਮਰ ਜਾਂ'
ਫਾਹੇ ਆਪਣਾ ਆਪ ਜਾਂ ਲਾ ਲਵਾਂ ਮੈਂ।
ਇਹੋ ਸੋਚਦਾ ਹਾਂ ਏਸ ਜਿਊਣ ਨਾਲੋਂ,
ਆਪ ਆਪਣੀ ਡੰਝ ਮੁਕਾ ਲਵਾਂ ਮੈਂ।
ਜਾਨ ਛੁੱਟ ਜਾਵੇ ਦੁੱਖਾਂ ਗੂਹੜਿਆਂ ਤੋਂ,
ਮਹੁਰਾ ਮੰਗ ਕੇ ਹੱਟੀਓਂ ਖਾ ਲਵਾਂ ਮੈਂ।

ਨਾ-ਧਰੀਕ ਊਚਾਂ ਮੈਨੂੰ ਬੜਾ ਵਾਹਿਆ,
ਸਿਰ ਤੇ ਦੁੱਖਾਂ ਵਾਲੇ ਫਲ੍ਹੇ ਮਾਰ ਕਰਕੇ।
ਸਹੁੰ ਆਪਣੀ ਆ ਗਿਆ ਨੱਕ ਹਾਂ ਮੈਂ,
ਜਣੀ ਖਣੀ ਦੀ ਲੰਮੀ ਵਗਾਰ ਕਰਕੇ।

ਨੱਕ ਕੰਨ ਮੂੰਹ ਹੱਥ ਤੇ ਪੈਰ ਅੱਖਾਂ,
ਜਾਪੇ ਆਦਮੀ ਜਿਹਾ ਸਰੀਰ ਮੇਰਾ।
ਜਾਣੇ ਰੱਬ ਜਿਸ ਮਿੱਟੀ ਦੇ ਬਣੇ ਲੋਕੀ,
ਖਬਰੇ ਓਸ ਤੋਂ ਨਹੀਂ ਖ਼ਮੀਰ ਮੇਰਾ।
ਤਾਨ੍ਹੇ ਮਿਹਣੇ ਮਰੋੜੇ ਧ੍ਰਿਕਾਰ ਝਾੜਾਂ,
ਸਹਿ ਸਹਿ ਦਿਲ ਹੋਇਆ ਲੀਰ ਲੀਰ ਮੇਰਾ।
ਏਨਾ ਆਖ ਭੁੱਬੀਂ ਭੁੱਬੀਂ ਰੋਣ ਲੱਗਾ,
ਦੁੱਖੀ ਦੁੱਖਾਂ ਦਾ ਮਾਰਿਆ ਵੀਰ ਮੇਰਾ।

ਉਹਨੂੰ ਘੁੱਟ ਕਲੇਜੇ ਦੇ ਨਾਲ ਲਾਇਆ,
ਅਤੇ ਆਖਿਆ ਮੈਂ ਜੱਫੀ ਮਾਰ ਕਰ ਕੇ।
ਵੀਰ! ਸਬਰ ਕਰ ਉਠ ਹੁਣ ਲੱਕ ਬੰਨ੍ਹੀਏ,
'ਛੂਤ-ਛਾਤ' ਨੂੰ ਛੱਡਾਂਗੇ ਪਾਰ ਕਰਕੇ।

ਚਾਹਿਆ ਰੱਬ ਤਾਂ ਸਭ ਸੰਸਾਰ ਅੰਦਰ,
ਏਕ-ਮਈ ਦਾ ਢੋਲ ਵਜਾ ਦਿਆਂਗੇ।
ਜ਼ਾਤ-ਮਾਨੀਆਂ ਵਿੰਗ-ਤੜਿੰਗਿਆਂ ਨੂੰ,
ਜੁਗਤ ਨਾਲ ਸਿੱਧੇ ਰਾਹੇ ਪਾ ਦਿਆਂਗੇ।
ਧੌਣੋਂ ਫੜ ਹਲੂਣ ਕੇ ਸੁੱਤਿਆਂ ਨੂੰ,
ਵੇਖੀਂ ਦਿਨਾਂ ਦੇ ਵਿਚ ਜਗਾ ਦਿਆਂਗੇ।
ਸਾਰੇ ਜੱਗ ਦੇ ਵਿਚ ਬਰਾਬਰੀ ਦਾ,
ਥੋੜ੍ਹੇ ਦਿਨਾਂ ਨੂੰ ਝੰਡਾ ਝੁਲਾ ਦਿਆਂਗੇ।

ਮੂੜ ਗਿਆਨੀਆਂ ਅਤੇ ਪਖੰਡੀਆਂ ਦੇ,
'ਕੰਨ ਖੋਲ੍ਹਾਂਗੇ' ਖ਼ੂਬ ਪਰਚਾਰ ਕਰਕੇ।
ਨੀਵਾਂ ਕਿਸੇ ਨੂੰ ਵੀ ਕੋਈ ਕਹੇਗਾ ਨਾ,
ਕਿਸੇ ਤਰ੍ਹਾਂ ਦਾ 'ਤੀਰ' ਹੰਕਾਰ ਕਰਕੇ।



# 29.

## ਬਾਲ-ਵਿਧਵਾ

ਫਿਰਾਂ ਡੋਲਦੀ ਰਾਤ ਦਿਨ ਦੁੱਖ-ਮਾਰੀ,
ਵੇਲੇ ਸੁੱਖ ਦੇ ਮੇਰੇ ਵਿਹਾ ਗਏ ਨੇ।
ਇਕ ਜਾਨ ਮੇਰੀ ਉੱਤੇ ਦੁੱਖ ਲੱਖਾਂ,
ਜੱਥੇ-ਬੰਦ ਹੋ ਕੇ ਚੜ੍ਹ ਕੇ ਆ ਗਏ ਨੇ।
ਹੁਣ ਹੈ ਵੈਣ ਵਿਰਲਾਪ ਗੁਜਰਾਨ ਮੇਰੀ,
ਝੋਰੇ ਸਦਾ ਦੇ ਹੱਡਾਂ ਨੂੰ ਖਾ ਗਏ ਨੇ।
ਭਾਗ ਭੁੰਞੇਂ ਪਟਾਕ ਕੇ ਤੱਤੜੀ ਨੂੰ,
ਪਤਾ ਲਗਦਾ ਨਾ ਕਿਹੜੇ ਦਾਅ ਗਏ ਨੇ।

ਮੇਰੇ ਵਾਸਤੇ ਰਾਤ ਅਮੱਸਿਆ ਦੀ,
ਦਿਲੋਂ ਚੁੱਭਦਾ ਚਾਨਣਾ ਪੱਖ ਮੈਨੂੰ।
ਰੋਣੇ ਆਪਣੇ ਜਦੋਂ ਮੈਂ ਰੋਂਵਦੀ ਹਾਂ,
ਤਦੋਂ ਹੱਸਦੇ ਗਲੀ ਦੇ ਕੱਖ ਮੈਨੂੰ।

ਵੇਖੋ! ਦੁੱਧ ਦੀ ਦੰਦੀਏ ਮਾਪਿਆਂ ਨੇ,
ਮੈਨੂੰ ਗ੍ਰਿਸਤ ਦੇ ਵਲਗਣੇ ਵੱਲ ਦਿੱਤਾ।
ਰਾਤੋ ਰਾਤ ਭੁਆਟੀਆਂ ਦਿੱਤੀਆਂ ਨੇ,
ਭਾਈਆਂ ਪੰਡਤਾਂ ਨਾ ਲੱਗਣ ਪੱਲ ਦਿੱਤਾ।
ਵੱਡੇ ਵੀਰ ਨੇ ਡੋਹਲ ਕੇ ਚਾਰ ਹੰਝੂ,
ਡੋਲੇ ਘੱਤਿਆ ਤੇ ਸਹੁਰੇ ਘੱਲ ਦਿੱਤਾ।
ਛੂਵ ਮਾਹ ਪਿੱਛੋਂ ਕਰਮਾਂ ਲੂਠੜੀ ਨੂੰ,
ਪ੍ਰਾਣ-ਪੀਆ ਵਿਛੋੜੇ ਦਾ ਸੱਲ ਦਿੱਤਾ।

ਜਾਂਦੇ ਦੁੱਖਾਂ ਦੇ ਹੱਥ ਦੇ ਬਾਂਹ ਮੇਰੀ,
ਕਹਿ ਗਏ : ਏਸ ਦਾ ਸਦਾ ਖ਼ਿਆਲ ਰੱਖੋ।
ਸਾਸਾਂ ਤੀਕ ਨ ਛੱਡਣਾ ਸਾਥ ਇਸ ਦਾ,
ਪੱਕੀ ਕਰ ਗਏ ਇਹਨੂੰ ਸੰਭਾਲ ਰੱਖੋ।

ਬਾਲੀ ਉਮਰ, ਅਣਜਾਣ ਅਣਭੋਲ ਸਾਂ ਮੈਂ,
ਡਿੱਠਾ ਨਹੀਂ ਸੀ ਅਜੇ ਸੰਸਾਰ ਦਾ ਮੂੰਹ।
ਡੋਡੀ ਫੁੱਲ ਦੀ ਵਾਂਗ ਅਧ-ਖਿੜੀ ਹੀ ਸਾਂ,
ਨਾ ਸੀ ਵੇਖਿਆ ਅਜੇ ਬਹਾਰ ਦਾ ਮੂੰਹ।
ਹੋਣੀ ਸੱਧਰਾਂ ਮੇਰੀਆਂ ਸਾੜ ਸੁਟੀਆਂ,
ਖੋਹਿਆ ਪਿਆਰਾ ਮੇਰਾ ਤੇ ਪਿਆਰ ਦਾ ਮੂੰਹ।
ਕਾਲ ਚੰਦਰੇ ਸੁਣੀ ਨਾ ਕੂਕ ਕੋਈ,
ਹਾੜੇ ਪਾਉਂਦਾ ਰਿਹਾ ਦੁਖਿਆਰ ਦਾ ਮੂੰਹ।

ਕਿੱਧਰ ਜਾਂ ਨਹੀਂ ਝੱਲਦੀ ਥਾਂ ਕੋਈ,
ਅੰਦਰ ਬਾਹਰ ਨਹੀਂ ਲੋਕੀਂ ਖਲੋਣ ਦੇਂਦੇ।
ਚੁੱਪ ਕਰਾਂ ਤਾਂ ਚੁੱਪ ਨਹੀਂ ਕਰਨ ਦੇਂਦੇ,
ਜੇਕਰ ਰੋਆਂ ਤਾਂ ਉੱਚੀ ਨਹੀਂ ਰੋਣ ਦੇਂਦੇ।

ਜਿਨ੍ਹੇ ਜੱਗ ਅੰਦਰ ਮੇਰਾ ਹੋ ਸਾਥੀ,
ਦੁੱਖ ਸੁੱਖ ਵਿਚ ਅੱਧ ਵੰਡਾਵਣਾ ਸੀ।
ਜਿਦ੍ਹੇ ਕੋਲ ਮੈਂ ਕਲੀ ਦੇ ਵਾਂਗ ਖਿੜ ਕੇ,
ਜਿਊਣ ਆਪਣਾ ਜਿਊਣ ਬਣਾਵਣਾ ਸੀ।
ਜਿਹੜੇ ਫੁੱਲ ਨੇ ਪ੍ਰੇਮ ਦੇ ਬਾਗ਼ ਅੰਦਰ,
ਮੇਰਾ ਮਹਿਕ ਕੇ ਮਨ ਮਹਿਕਾਵਣਾ ਸੀ।
ਮੈਨੂੰ ਕੀ ਪਤਾ ਸੀ ਕਾਲ ਚੰਦਰੇ ਨੇ,
ਮੈਥੋਂ ਓਸ ਨੂੰ ਖੋਹ ਲੈ ਜਾਵਣਾ ਸੀ।

ਮੈਂ ਹਾਂ ਦੁੱਖਾਂ ਮਾਰੀ ਮਿਲੇ ਦੁੱਖ ਮੈਨੂੰ,
ਦੇਂਦੀ ਧਰਤੀ ਵੀ ਕਿਤੇ ਨਾ ਥਾਂ ਹਾਏ!
ਅੰਦਰ ਪਈ ਦਾ ਚੂੰਡਦੇ ਮਾਸ ਚੂਹੇ,
ਬਾਹਰ ਨਿਕਲਿਆਂ ਠੂੰਗਦੇ ਕਾਂ ਹਾਏ।

ਮੇਰੇ ਮੇਲੇ, ਵਿਸਾਖੀਆਂ ਗਏ ਓਧਰ,
ਜਿਧਰ ਗਿਆ ਲੋਕੋ ਸਿਰ ਦਾ ਸਾਂਈਂ ਮੇਰਾ।

ਦੇ ਕੇ ਦਿਲ ਭੁਲਾਣ ਨੂੰ ਦਰਦ-ਪੀੜਾਂ,
ਪਿੱਛੇ ਆਸਰਾ ਛੱਡ ਗਿਆ ਆਹੀਂ ਮੇਰਾ।
ਬੈਠੀ ਜਮ ਨੂੰ ਚਿੱਠੀਆਂ ਲਿਖਦੀ ਹਾਂ,
ਪਹੁੰਚੀ ਝੱਬ ਤੇ ਰੁੱਕਾ ਲਿਆਈਂ ਮੇਰਾ।
ਜਿਊਣ ਜੋਗਿਆ! ਰੱਬ ਦਾ ਵਾਸਤਾ ਈ,
ਏਸ ਜਿਊਣੋਂ ਖਹਿੜਾ ਛੁਡਾਈਂ ਮੇਰਾ।

ਜੀਵੇਂ ਜਮ ਵੇ! ਜੰਮ ਜੰਮ ਆ ਸਦਕੇ,
ਹਾਜ਼ਰ ਹੱਸ ਕੇ ਜਿੰਦੜੀ ਕਰਾਂਗੀ ਮੈਂ।
ਲੱਖ ਵਾਰ ਮੈਂ ਸ਼ੁਕਰ ਧੰਨਵਾਦ ਤੇਰਾ,
ਵੇਖੀਂ ਮਰਨ ਲੱਗੀ ਕਰ ਕੇ ਮਰਾਂਗੀ ਮੈਂ।

ਡਾਢੀ ਔਖੀ ਹਾਂ ਜਿਊਣ ਤੋਂ ਨੱਕ ਆਈ,
ਆ ਵੇ ਕਾਲ! ਸੁਖੱਲਿਆਂ ਕਰ ਮੈਨੂੰ।
ਹਾਂ ਮੈਂ ਹੱਥ ਪ੍ਰਾਣਾਂ ਤੋਂ ਧੋ ਬੈਠੀ,
ਰਿਹਾ ਮਰਨ ਦਾ ਰਤਾ ਨਾ ਡਰ ਮੈਨੂੰ।
ਵੇ ਬਰਾਦਰੀ ਵਾਲਿਓ! ਕਰੋ ਕਿਰਪਾ!!
ਹੱਥੀਂ ਚਿੱਖਾ ਉਤੇ ਦਿਓ ਧਰ ਮੈਨੂੰ।
ਨਹੀਂ ਤਾਂ ਕਿਸੇ ਦਾ ਆਪ ਫੜਾਓ ਪੱਲਾ,
ਕਰੀ ਰੱਖੀਂ ਨਾ ਹੋਰ ਬੇ–ਘਰ ਮੈਨੂੰ।

ਬੜੀ ਚੁੱਪ ਕੀਤੀ ਵੱਟੀ ਦੜ ਅੰਦਰ,
ਮੇਰੀ ਗਲੀ ਗਲੀ ਚਰਚਾ ਹੋਣ ਲੱਗੀ।
'ਤੀਰ' ਆਣ ਕੇ ਬੂਹੇ ਬਰਾਦਰੀ ਦੇ,
ਪਿੱਟ ਪਿੱਟ ਕੇ ਅੰਤ ਹਾਂ ਰੋਣ ਲੱਗੀ।



# 30.

# ਕੈਦਣ

ਤੁਰੇ ਪੁਲਸੀਏ ਲੈ ਹਵਾਲਾਤ ਵਿਚੋਂ,
ਵੀਹਾਂ ਸਾਲਾਂ ਦੀ ਇਕ ਮੁਟਿਆਰ ਕੈਦਣ।
ਅੱਖੋਂ ਛਮਾ-ਛਮ ਵੱਸਦੀ ਆਹ ਭਰਦੀ,
ਜਾਵੇ ਤੁਰੀ ਉਹ ਨਾਲ ਦੁਖਿਆਰ ਕੈਦਣ।
ਜਾਵੇ ਭੋਇੰ ਵੱਲ ਵੇਖਦੀ ਲਾਜ-ਵੰਤੀ,
ਜਾਪੇ ਸ਼ਰਮ ਅੰਦਰ ਸ਼ਰਮ-ਸਾਰ ਕੈਦਣ।
ਪਹੁੰਚ ਕੋਲ ਕਚਹਿਰੀ ਦੇ ਪੁਲਸੀਆਂ ਨੇ,
ਜਾ ਕੇ ਖਲੀ ਕੀਤੀ ਬਾਹਰਵਾਰ ਕੈਦਣ।

ਉਨ੍ਹਾਂ ਚਵ੍ਹਾਂ 'ਚੋਂ ਇਕ ਨੇ ਲੰਘ ਅੰਦਰ,
ਜੱਜ ਸਾਹਮਣੇ ਰੱਖ ਚਲਾਨ ਦਿੱਤਾ।
ਅੰਦਰ ਲੰਘਦਿਆਂ ਹੀ ਕੈਦਣ ਇਸਤ੍ਰੀ ਨੇ,
ਫੁੱਟ ਫੁੱਟ ਕੇ ਇਹ ਬਿਆਨ ਦਿੱਤਾ।

ਸ਼ਾਹੀ ਹਾਕਮਾ, ਲੱਖਾਂ ਤੇ ਕਲਮ ਹੋਵੀ,
ਰੱਬ ਵਾਸਤੇ ਮੰਨੀ ਸਵਾਲ ਮੇਰਾ।
ਤੈਨੂੰ ਹੋਰ ਹੀ ਰੱਬ ਇਕਬਾਲ ਬਖ਼ਸ਼ੇ,
ਲਾਹ ਦੇ ਸਿਰ ਤਲਵਾਰ ਦੇ ਨਾਲ ਮੇਰਾ।
ਪਾਟ ਜਾਏਗੀ ਹਾਲ ਦੀ ਛੱਤ ਸੁਣ ਕੇ
ਪੱਥਰ ਪਾਟ ਜਾਂਦੇ ਸੁਣ ਕੇ ਹਾਲ ਮੇਰਾ।
ਅੱਗ ਲੱਗ ਜਾਂਦੀ ਸੱਤਾਂ ਸਾਗਰਾਂ ਨੂੰ,
ਜਦੋਂ ਆਹ ਭਰਦਾ ਵਾਲ ਵਾਲ ਮੇਰਾ।

ਬੱਚੇ ਜਿਉਣ ਤੇਰੇ, ਵਧੇਂ ਫੁਲੇਂ ਸਾਂਈਆਂ।
ਮੰਨੀ ਰੱਬ ਦੇ ਲਈ ਦੁਹਾਈ ਮੇਰੀ।

ਦੇਵੀਂ ਹੁਣੇ ਹੀ ਫਾਹੇ ਦਾ ਹੁਕਮ ਮੈਨੂੰ,
ਕਿਤੇ ਕਰ ਨਾ ਦੇਈਂ ਰਿਹਾਈ ਮੇਰੀ।

ਬਾਲੀ ਉਮਰ ਸੀ, ਆਲੜੀ ਭੋਲੜੀ ਸਾਂ,
ਪਿਆ ਗੁੱਡੀਆਂ ਦੇ ਨਾਲ ਵਾਹ ਮੇਰਾ।
ਸਾਲ ਸਤਵੇਂ ਵਿਚ ਕੁੜਮਾਈ ਹੋ ਗਈ,
ਅਤੇ ਅੱਠਵੇਂ ਸੁੱਧਿਆ ਸਾਹ ਮੇਰਾ।
ਨੌਂਵੇਂ ਵਰ੍ਹੇ ਮੈਂ ਵਰ੍ਹੀ ਗਈ, ਮਾਪਿਆਂ ਨੇ,
ਕੀਤਾ ਵਿਆਹ, ਨਹੀਂ, ਵੱਢਿਆ ਫਾਹ ਮੇਰਾ।
ਪੂਰੇ ਵਰ੍ਹੇ ਪਿੱਛੋਂ ਹੋਈ 'ਦੁਖੀ ਵਿਧਵਾ',
ਪਤੀ ਟੁਰ ਗਿਆ ਮੌਤ ਦੇ ਰਾਹ ਮੇਰਾ।

ਯਾਦ ਸੁਪਨੇ ਵਾਂਗ ਹੈ ਓਸ ਵੇਲੇ,
ਮੈਨੂੰ ਟੁੰਬ ਕੇ ਆਖਿਆ ਅੰਦਰੇ ਨੇ :
ਕਰਮਾਂ-ਲੂਠੀਏ ਕੁੰਡੇ ਖੜਕਾ ਬੈਠੀ,
ਤੇਰੇ ਸੁੱਖਾਂ ਨੂੰ ਵੱਜ ਗਏ ਜੰਦਰੇ ਨੇ।"

ਲੰਘੇ ਸੜਦਿਆਂ ਕੁੜ੍ਹਦਿਆਂ ਵਰ੍ਹੇ ਦੋਵੇਂ,
'ਸਾੜ੍ਹ ਸਤੀ' ਕਹਿ ਸਹੁਰੇ ਬੁਲਾਉਣ ਮੈਨੂੰ।
ਜੱਗ ਦਿਨੇ ਦੀਵੀਂ ਮੈਨੂੰ ਲਾਏ ਲੀਕਾਂ
ਰਾਤੀਂ ਘੂਰ ਕੇ ਤਾਰੇ ਰੁਵਾਣ ਮੈਨੂੰ।
ਕੰਤਾਂ ਵਾਲੀਆਂ ਸਾਹਮਣੇ ਸੁਖ ਮਾਣਨ,
ਲੱਗੀ ਅੱਗ ਰਹਿੰਦੀ ਹਾੜ ਸਾਉਣ ਮੈਨੂੰ।
ਹਾਏ! ਆਣ ਕਰਮਾਂ ਐਸੀ ਹਾਰ ਦਿੱਤੀ,
ਲੱਗੇ ਭੋਰ ਕੇ ਦੁੱਖੜੇ ਖਾਉਣ ਮੈਨੂੰ।

ਮਾਰੀ ਸ਼ਰਮ ਦੀ ਮਾਰ ਮੈਂ ਰਹੀ ਖਾਂਦੀ,
ਕੀਤਾ ਸੋਚ ਤੇ ਗ਼ਮਾਂ ਨੇ ਸੁੰਨ ਮੈਨੂੰ।
ਲਾ ਕੇ ਕੈਦ ਬਰਾਦਰੀ ਵਾਲਿਆਂ ਨੇ,
ਸਾਰੀ ਉਮਰ ਲਈ ਸੁਟਿਆ ਭੁੰਨ ਮੈਨੂੰ।

ਦੜ-ਵੱਟ, ਛਾਤੀ ਉੱਤੇ ਰੱਖ ਪੱਥਰ,
ਬੈਠ ਰਹੀ ਅੰਦਰ ਮਨ ਮਾਰ ਕੇ ਮੈਂ।
ਸੜ ਬਲ ਕੋਲੇ ਹੋਈ ਆਂ 'ਕਰਮ-ਹਾਰੀ'
ਟੋਕਾਂ ਮਿਹਣੇ ਸਹਾਰ ਸਹਾਰ ਕੇ ਮੈਂ।
ਮੈਨੂੰ ਕੁਝ ਨਾ ਅਹੁੜਿਆ ਅੱਜ ਐਪਰ,
ਵਿਉਂਤ ਕੱਢੀ ਵਿਚਾਰ ਵਿਚਾਰ ਕੇ ਮੈਂ।
'ਆਤਮ ਘਾਤ' ਕਰ ਲਵਾਂ, ਇਹ ਪੱਕ ਕਰ ਕੇ,
ਡੁੱਬਣ ਲੱਗੀ ਸਾਂ ਖੂਹ ਵਿਚ ਹਾਰ ਕੇ ਮੈਂ।

ਹਾਏ! ਬੁਰਾ ਹੋਵੇ ਇਹਨਾਂ ਪੁਲਸੀਆਂ ਦਾ,
ਜਿਨ੍ਹਾਂ ਖੂਹ ਦੇ ਨੇੜੇ ਨਾ ਜਾਣ ਦਿੱਤਾ।
ਇਕ ਕੈਦ ਤੋਂ ਛੁੱਟਣਾ ਲੋੜਦੀ ਸਾਂ,
ਇਹਨਾਂ ਹੋਰ ਕਰ ਸਗੋਂ ਚਲਾਣ ਦਿੱਤਾ।

ਵਰ੍ਹੇ ਦੋ ਅੱਗੇ ਕਰੜੀ ਕੈਦ ਕੱਟੀ,
ਦੇਵੀਂ ਹੋਰ ਨਾ ਕੈਦ ਸੁਣਾ ਮੈਨੂੰ।
'ਫਾਂਸੀ' ਚਾੜ੍ਹ ਕੇ' ਅਲਖ ਮੁਕਾ ਮੇਰੀ,
ਦੁੱਖੀ ਜਿਊਣ ਤੋਂ ਕਰੀਂ ਰਿਹਾ ਮੈਨੂੰ।
ਨਹੀਂ ਤਾਂ 'ਖਿੱਚ ਦੇ ਕੰਨ ਬਰਾਦਰੀ ਦੇ',
ਡਾਢੀ ਦੁਖੀ ਹਾਂ ਸੁਖੀ ਬਣਾ ਮੈਨੂੰ।
ਜਾ ਵਸਾ ਦੇ ਉੱਜੜੀ ਪੁੱਜੜੀ ਨੂੰ,
ਇਕੋ ਮੌਤ ਵਾਲੇ ਬੰਨੇ ਲਾ ਮੈਨੂੰ।

ਹੋਰ ਉੱਚੀਆਂ ਨੀਵੀਆਂ ਸਹਿ ਲਵਾਂਗੀ,
ਝੋਰਾ 'ਉਮਰ ਦਾ ਨਹੀਂ ਇਹ ਸਿਹਾ ਜਾਂਦਾ।'
ਆਖਾਂ ਹੋਰ ਕੀ 'ਤੀਰ' ਤੂੰ ਜਾਣਦਾ ਹੈਂ,
ਏਦੂੰ ਵੱਧ ਨਹੀਂ ਮੂੰਹ ਤੇ ਕਿਹਾ ਜਾਂਦਾ।



# 31.

# ਕੀਰਨੇ

ਕੁੱਛੜ ਬਾਲ ਗਰੀਬਣੀ ਇਕ ਤੀਵੀਂ
ਦਾਲਗਰਾਂ ਦੀ ਗਲੀ ਵਲ ਜਾਣ ਲੱਗੀ।
ਬਹਿ ਕੇ ਇਕ ਥਾਂ ਬਾਲ ਦੀ ਅੜੀ ਉੱਤੇ,
ਲੈ ਕੇ ਹਉਕਾ ਦੁੱਧ ਚੁੰਘਾਣ ਲੱਗੀ।
ਮਾਰੇ ਬਾਲ ਦੁਲੱਤੀਆਂ ਮੰਗ 'ਗੋਗਾ',
ਉਹਨੂੰ ਲੋਰੀਆਂ ਨਾਲ ਪਰਚਾਣ ਲੱਗੀ।
ਐਸੀ ਸੂਲ ਵੱਜੀ ਉਹਦੇ ਕਾਲਜੇ ਨੂੰ,
ਅੱਖੋਂ ਦਰਦ ਦੀ ਨੈਂਅ ਵਹਾਣ ਲੱਗੀ।

ਮੈਲਾ ਚੀਥੜਾ ਮੂੰਹ ਤੇ ਰੱਖ ਰੋਈ,
ਆਸ ਪਾਸ ਉਸ ਦੇ ਕੱਠੀ ਭੀੜ ਹੋਈ।
ਭਲਾ ਲੋਕ ਇਕ ਓਸ ਨੂੰ ਪੁੱਛ ਬੈਠਾ,
"ਭੈਣੇ ਕੀ ਊ ਦੁੱਖ ਜਾਂ ਪੀੜ ਹੋਈ?

ਲੱਗੀ ਕਹਿਣ ਓਹ : ਵੀਰਨਾ ਕੀ ਦੱਸਾਂ?
ਹੱਡ-ਬੀਤੀਆਂ ਮੇਰੀਆਂ ਲੰਮੀਆਂ ਨੇ।
ਝੁੱਗਾ ਉਜੜਿਆ ਸੁੱਖਾਂ ਦਾ ਮਹਿਲ ਢੱਠਾ,
ਭਲੇ ਦਿਨਾਂ ਦੀਆਂ ਖਿੜਕੀਆਂ ਥੰਮ੍ਹੀਆਂ ਨੇ।
ਦੁੱਖਾਂ ਪੀ ਲਿਆ ਡੀਕ ਲਾ ਲਹੂ ਮੇਰਾ,
ਪੀਲਾ ਭੂਕ ਕੀਤਾ ਸੋਚਾਂ ਗਮੀਆਂ ਨੇ।
ਲਹੂ ਪੀ ਪੀ ਕੇ ਮੇਰੀ ਜਾਨ ਉੱਤੇ,
ਸੂਲਾਂ ਵਾਲੀਆਂ ਕਿੱਕਰਾਂ ਜੰਮੀਆਂ ਨੇ।

"ਜਿਨ੍ਹੇ ਵਰੀ-ਵਿਹਾਜੀ ਸਾਂ ਬੰਨ੍ਹ ਸਿਹਰਾ,'
ਚਲਾ ਗਿਆ ਪ੍ਰਲੋਕ ਉਹ ਪਤੀ ਮੇਰਾ।
ਪਿੱਛੋਂ ਸਹੁਰਿਆਂ ਝੱਲੀ ਨੂੰ ਝੱਲਿਆਂ ਨਾ,
ਉਨ੍ਹਾਂ ਨਾਂ ਪਾਇਆ 'ਸਾੜ੍ਹ-ਸਤੀ' ਮੇਰਾ।

ਹੂੰਝਾ ਫਿਰ ਗਿਆ ਪਹਿਲੇ ਹੀ ਪੇਕਿਆਂ ਨੂੰ,
ਸਾਈਂ ਛੱਡ ਟੁਰਿਆ ਹੌਕੇ ਭਰਦਿਆਂ ਨੂੰ।
ਮਿਹਣੇ ਘੂਰੀਆਂ ਬੋਲੀਆਂ ਮਾਰਦੇ ਰਹੇ,
ਆਇਆ ਤਰਸ ਨਾ ਸਹੁਰੇ ਘਰ ਦਿਆਂ ਨੂੰ।
ਘਰੋਂ ਕੱਢਿਆ ਨੇ ਅੰਤ ਲਾ ਲੀਕਾਂ,
ਸਣੇ ਪੋਤਰੇ ਦੇ ਹਾੜੇ ਕਰਦਿਆਂ ਨੂੰ।
ਢਿੱਡ ਭਰਨ ਜੋਗੀ ਰੋਟੀ ਲੱਭਦੀ ਨਾ,
ਪੰਜ ਡੰਗ ਬੀਤੇ ਭੁੱਖੇ ਮਰਦਿਆਂ ਨੂੰ।

ਥੁੜੇ ਭਾਗਾਂ ਨੇ ਥੋੜ ਹੈ ਜਿਹੀ ਦਿੱਤੀ,
ਲਗੇ ਥੋੜ ਤੇ ਥੋੜ ਈ ਥੁੜਦਿਆਂ ਨੂੰ।
ਬੰਨੇ ਲਾਉਣਾ ਤਾਂ ਰਿਹਾ ਇਕ ਬੰਨੇ,
ਅਗ੍ਹਾਂ ਰੋੜ੍ਹਦੇ ਨੇ ਅਗੇ ਰੁੜ੍ਹਦਿਆਂ ਨੂੰ।

ਕੀ ਕੀ ਬੀਤਦੀ ਏ ਮੇਰੀ ਜਾਨ ਉੱਤੇ,
ਦੱਸਾਂ ਕੀ ਕੀ ਦੁੱਖ ਜੋ ਝੱਲਦੀ ਹਾਂ।
ਚਾਰ ਪਹਿਰ ਪੱਥਰ ਤੇ ਘਸਾ ਪੱਥਰ,
ਮਸੇਂ ਡੂਢ ਬੋਰੀ ਛੋਲੇ ਦੱਲਦੀ ਹਾਂ।
ਮਿਹਨਤ ਏਸ ਦੀ ਲੱਭਦੇ ਦਮ ਥੋੜ੍ਹੇ,
ਦਿਨ ਡੁੱਬਦੇ ਚੱਕੀ ਤੋਂ ਹਿਲਦੀ ਹਾਂ।
ਤਾਂ ਵੀ ਡੰਗ ਨਾ ਟੱਪਦਾ ਕੀ ਕਰਾਂ ਮੈਂ,
ਹੋ ਹੋ ਅੱਗ-ਅਲੰਬੜੇ ਬਲਦੀ ਹਾਂ।

ਆਟੇ ਛਾਣਦੀ ਲੂਣ ਵਸਾਰ ਪੀਂਹਦੀ,
ਜਾ ਜਾ ਹੱਟੀਆਂ ਤੇ ਛੱਟਣ ਛੱਟਦੀ ਹਾਂ।
ਮਸੇਂ ਮਸੇਂ ਈਂ ਪੇਟ ਵਿਚ ਪਏ ਝੁਲਕਾ,
ਘੜੀਆਂ ਮੌਤ ਦੀਆਂ ਗਿਣ ਗਿਣ ਕੱਟਦੀ ਹਾਂ।

ਸਾਤਾ ਹੋ ਗਿਆ ਫਿਰਦਿਆਂ ਅੱਜ ਮੈਨੂੰ,
ਜੁੜਿਆ ਕੰਮ ਪਰ ਵੇਲਾ ਬਿਤਾਣ ਨੂੰ ਨਾ।
ਬਾਲਣ ਲਈ ਨਾ ਕੱਖ, ਨਾ ਲੂਣ ਮਿਰਚਾਂ,
ਆਟਾ ਦਾਲ ਕੀ? ਛਾਣ ਪਕਾਣ ਨੂੰ ਨਾ।

ਭੁੱਖਾ ਬਾਲ 'ਗੋਗਾ ਮੰਗੇ' ਦਿਆਂ ਕਿੱਥੋਂ,
ਭੋਰਾ ਅੰਨ ਦਾ ਇਹਨੂੰ ਪਰਚਾਣ ਨੂੰ ਨਾ।
ਲੀੜਾ ਪਾਣ ਨੂੰ ਤੇ ਓਟ ਸੌਣ ਨੂੰ ਨਾ,
ਪੱਲੇ ਛਾਣ ਛਲੂਰ ਖਵਾਣ ਨੂੰ ਨਾ।

ਨਾੜਾਂ ਸੁੱਕੀਆਂ, ਦੁੱਧ ਦੀ ਟਿੱਪ ਹੈ ਨਾ,
ਭੁੱਖਾ ਬਾਲ ਕਲੇਜੇ ਨੂੰ ਵੱਢਦਾ ਏ।
ਮੈਥੋਂ ਰੱਬ ਵੀ ਕਿਤੇ ਹੈ ਦੂਰ ਹੋਇਆ,
ਤੇ ਨਾ ਕਾਲ ਵੈਰੀ ਜਾਨ ਕੱਢਦਾ ਏ।

ਪੱਤ ਪੱਤ ਮੇਰਾ ਵੈਰੀ ਹੋ ਗਿਆ ਏ,
ਰੁਲੀ ਪਤਿ ਬਿਨ ਪੱਤ ਜਿਉਂ ਪੱਤ ਮੇਰੀ।
ਮੈਂ! ਬੇਪਤੀ, ਬੇਪਤੀ, ਬੇਪੱਤੀ ਹੋ ਗਈ,
ਮਾਰ ਮਿਹਣਿਆਂ ਨੇ ਲੀਤੀ ਮੱਤ ਮੇਰੀ।
ਸੁੱਕੀ ਝੋਰਿਆਂ ਦੇ ਨਾਲ ਦੇਹ ਮੇਰੀ,
ਸੋਗਾਂ ਸਾੜਿਆਂ ਨੇ ਪੀ ਲਈ ਰੱਤ ਮੇਰੀ।
ਅਹੁੜੇ ਕੁਝ ਨਾ ਕੀ ਕਰਾਂ? ਜਾਂ ਕਿੱਥੇ?
ਉਮਰ ਲੰਘ ਰਹੀ ਵੀਰ ਅਬਗੱਤ ਮੇਰੀ।

ਮੇਰੀ ਜਾਨ ਤੇ ਜਿਸ ਤਰ੍ਹਾਂ ਬਣੀ ਹੋਈ ਏ,
ਰੱਬ ਵੈਰੀਆਂ ਦੇ ਭਾ ਬਣਾਏ ਵੀ ਨਾ।
ਇਹੋ ਜਿਹੀ ਮੇਰੀ ਉਮਰ ਲੰਘਦੀ ਏ,
ਬਿੱਲੇ ਕੁੱਤੇ ਦੀ ਸਾਂਈਂ ਲੰਘਾਈ ਵੀ ਨਾ।

ਹੋਈ ਆਂ ਸਿਰੋਂ ਨੰਗੀ, ਵਾਲ ਵਾਲ ਦੁੱਖੀਆ,
ਏਦਾਂ ਹੋਣ ਲੱਗੇ ਢਾਈ ਸਾਲ ਵਿਧਵਾ।
'ਸਾਡੇ ਏਸ ਰਵਾਜ ਨੂੰ ਪਏ ਲੋੜ੍ਹਾ',
ਸਾਰੀ ਉਮਰ ਕੱਟਣ ਭੈੜੇ ਹਾਲ ਵਿਧਵਾ।
ਮਰਦ ਦੋ ਦੋ, ਪੰਜਾਂ ਨੂੰ ਪਹੁੰਚ ਪੈਂਦੇ,
ਰੋ ਰੋ ਦੇਣ ਜਵਾਨੀਆਂ ਗਾਲ ਵਿਧਵਾ।
ਪਾਲੇ ਜੱਗ ਦੇ ਤੋਂ ਡਰ ਕੇ ਵੜਨ ਅੰਦਰ,
ਸੇਕਣ ਹਉਕਿਆਂ ਦੇ ਲਾਂਬੂ ਬਾਲ ਵਿਧਵਾ।

ਕਿੱਧਰ ਜਾਂ ਨਹੀਂ ਝੱਲਦੀ ਥਾਂ ਕੋਈ,
ਪਿੱਛਾ ਦੇ ਗਏ ਨੇ ਪਿਉ ਮਾਂ ਮੈਨੂੰ।
ਗਰਕਾਂ ਕਿੱਥੇ? ਅਸਮਾਨ ਹੈ ਦੂਰ ਬਹੁਤਾ,
ਦੇਂਦੀ ਧਰਤ ਵੀ ਕਿਤੇ ਨਹੀਂ ਥਾਂ ਮੈਨੂੰ।

ਮੇਰੇ ਦੇਸ਼ ਨੇ ਵਿਧਵਾ ਦੀ ਜਾਨ ਉੱਤੇ,
ਸਾਰੀ ਹਿੰਦ ਡੰਡਾਵਲੀ ਲਾ ਦਿੱਤੀ।
ਏਦਾਂ ਉਮਰ ਦਾ ਪੈ ਗਿਆ ਵਖ਼ਤ ਰੋਣਾ,
ਵਿਧਵਾ ਰੋਣ ਲਈ ਹੋਣੀ ਬਣਾ ਦਿੱਤੀ।
ਮਰਨ ਤੀਕ ਨਹੀਂ ਨਿਕਲਣਾ ਜਿਸ ਵਿਚੋਂ,
ਐਸੀ ਫਾਹੀ ਵਿਧਾਤਾ ਨੇ ਪਾ ਦਿੱਤੀ।
ਲੋੜ੍ਹਾ ਮਾਰਿਆ ਉਤੋਂ ਬਰਾਦਰੀ ਨੇ,
ਸਾਰੀ ਉਮਰ ਦੀ ਕੈਦ ਸੁਣਾ ਦਿੱਤੀ।

ਏਦਾਂ ਸੁਖਾਂ ਨੂੰ ਵੱਜ ਗਏ ਜੰਦਰੇ ਨੇ,
ਫਸੀ ਦੁੱਖਾਂ ਦੀ ਫਾਹੀ ਵਿਚ ਜਾਨ ਮੇਰੀ।
ਜਿਹਾ ਦੁਖਾਂ ਨੇ ਕੀਤਾ ਬਦਰੰਗ ਮੈਨੂੰ,
ਭੁੱਲੀ ਮੌਤ ਨੂੰ ਜਾਨ ਪਛਾਣ ਮੇਰੀ।

ਅੱਕ ਗਈ ਹਾਂ ਮੈਂ ਨਰਕੀ ਜਿਊਣ ਕੋਲੋਂ,
ਝੋਰੇ ਨਿੱਤ ਦੇ ਥੋਂ ਔਖੀ ਹੋ ਰਹੀ ਹਾਂ।
ਬਾਹਰੋਂ ਬਾਲ ਨੂੰ ਪਈ ਪਰਚਾਂਵਦੀ ਹਾਂ,
ਚੱਕੀ ਦੁੱਖਾਂ ਦੀ ਅੰਦਰੋਂ ਝੋ ਰਹੀ ਹਾਂ।
ਬਹਿ ਕੇ ਅੱਜ ਮੈਂ ਬੂਹੇ ਬਰਾਦਰੀ ਦੇ,
ਰੋਣੇ ਆਪਣੇ ਵੀਰ ਵੇ ਰੋ ਰਹੀ ਹਾਂ।
ਮਹੁਰਾ ਖਾ ਮਰਾਂ ਜਾਂ ਆਤਮ-ਘਾਤ ਕਰ ਲਾਂ,
ਹੁਣ ਮੈਂ ਹੱਥ ਪਰਾਣਾਂ ਤੋਂ ਧੋ ਰਹੀ ਹਾਂ।

ਖੰਨੀ ਟੁਕ ਬਾਝੋਂ ਵਿਲਕੇ ਲਾਲ ਮੇਰਾ,
ਨਾ ਕੋਈ ਢੰਗ ਨਿਰਬਾਹ ਦਾ ਲੱਭਦਾ ਏ।
ਦੱਸ ਕੀ ਕਰਾਂ 'ਤੀਰ' ਪਈ ਸੋਚਦੀ ਹਾਂ,
ਹੁਣ ਤੇ ਆਸਰਾ ਮੌਤ ਜਾਂ ਰੱਬ ਦਾ ਏ।



# 32.

## ਨੱਕ

ਵੱਡੇ ਨੱਕ ਵਾਲੀ ਵਿਹੜੇ ਵਿਚ ਏਦਾਂ,
ਇਕ ਦਿਨ ਪਾਹਰਿਆ ਪਾਹਰਿਆ ਪਾਣ ਲੱਗੀ।
ਮਾਰੀ ਦੁੱਖ ਦੀ ਸੰਗ-ਸਹੇਲੀਆਂ ਨੂੰ,
ਰੋ ਰੋ ਆਪਣਾ ਹਾਲ ਸੁਣਾਣ ਲੱਗੀ।
ਨੀ ਮੈਂ ਕੀ ਦਸਾਂ ਮੂੜ੍ਹ ਗੱਭਰੂ ਤੋਂ,
ਅੱਕ ਗਈ ਹਾਂ, ਨੱਕ ਹਾਂ ਆਣ ਲੱਗੀ।
ਮੈਨੂੰ ਨਿੱਤ ਸਮਝਾਵਣੀ ਇਹੋ ਦੇਂਦਾ,
ਝੁੱਗਾ ਕਿਉਂ ਹੈ ਐਵੇਂ ਲੁਟਾਣ ਲੱਗੀ।

ਆਪਸ ਵਿਚ ਅੱਧੀ ਅੱਧੀ ਰਾਤ ਤੋੜੀ,
ਸਾਡਾ ਮੋਰਚਾ ਲੱਗਾ ਪ੍ਰੱਕ ਰਹਿੰਦਾ।
ਡਾਢਾ ਖਿੱਝਦਾ ਕ੍ਰਿੱਝਦਾ ਬੁੜ-ਬੁੜਾਂਦਾ,
ਆਖਾਂ ਜਦੋਂ ਮੈਂ ਇੰਜ ਨਹੀਂ ਨੱਕ ਰਹਿੰਦਾ।

ਸੜ ਬਲ ਕੋਲੇ ਹੋਈ ਆਂ ਏਸ ਦੁਖੋਂ,
ਟੱਕਰ ਗਿਆ ਕੰਜੂਸਾਂ ਦਾ ਘਰ ਮੈਨੂੰ।
ਕੀਤਾ ਕਹਿਰ ਵਿਆਹੀ ਨਹੀਂ ਮਾਪਿਆਂ ਨੇ,
ਬਲਦੀ ਚਿਖ਼ਾ ਉੱਤੇ ਦਿੱਤਾ ਧਰ ਮੈਨੂੰ।
ਮੈਂ ਸਾਂ ਵੱਡੇ ਘਰਾਣੇ ਦੀ ਹਾਏ! ਰੱਬਾ,
ਸ਼ੂਮ ਜੁੜ ਪਿਆ ਕਿਤੇ ਦਾ ਵੱਰ ਮੈਨੂੰ।
ਕੰਨ ਖਾਂਵਦਾ ਰਹੇ ਉਹ ਦਿਨੇ ਰਾਤੀਂ,
ਉਦ੍ਹੀ ਭਾਂਵਦੀ ਨਾ 'ਟੱਰ ਟੱਰ ਮੈਨੂੰ।

'ਥੋੜ੍ਹਾ ਖਰਚ ਵਿਆਹ ਭੁਗਤਾ ਲਵਾਂਗੇ'
ਅੜੀਓ ਨਿੱਤ ਕਰਦਾ ਬੱਕ ਬੱਕ ਰਹਿੰਦਾ।
'ਢੱਠੇ ਖੂਹ ਉਹ ਪਏ' ਮੈਂ ਨਹੀਂ ਮੁੜਨਾ,
ਮੇਰਾ ਇਸ ਤਰ੍ਹਾਂ ਨਾਲ ਨਹੀਂ ਨੱਕ ਰਹਿੰਦਾ।

ਮੈਂ ਤਾਂ ਆਖਦੀ ਹਾਂ 'ਕਾਕਾ ਚੜ੍ਹੇ ਜੀਵੇਂ,
ਥੈਲੀ ਪੰਜ ਹਜ਼ਾਰ ਦੀ ਭਰੀ ਹੋਵੇ।
ਤਿੰਨ ਤਿੰਨ ਸੌ ਦੇ ਤੇਰਾਂ ਸੂਟ ਹੋਵਣ,
ਮੁਰਕ ਮੁਰਕ ਕਰਦੀ ਜੁੱਤੀ ਜਰੀ ਹੋਵੇ।
ਕਾਂਟੇ, ਹਸ, ਹਮੇਲ, ਗੁਲੂਬੰਦ, ਮਾਲਾ,
ਸੋਨਾ ਪਾਸੇ ਦਾ, ਚਾਂਦੀ ਵੀ ਖਰੀ ਹੋਵੇ।
ਵੇਖ ਵੇਖ ਕੇ ਮੇਲਣਾਂ ਭੁੜਕ ਉਠਣ,
ਐਸੀ ਮੇਰੇ 'ਪ੍ਰੇਮ' ਦੀ ਵਰੀ ਹੋਵੇ।

ਮੇਰੀ ਇਕ ਨਹੀਂ ਮੰਨਦਾ, 'ਚੌੜ ਚਾਨਣ',
ਵੱਟੇ ਘੂਰੀਆਂ ਪਾਂਵਦਾ ਡੱਕ ਰਹਿੰਦਾ।
ਮੈਂ ਵੀ ਸੌ ਸੌ ਅੱਗੋਂ ਸੁਣਾਂਵਦੀ ਹਾਂ,
ਮੇਰਾ ਇਸ ਤਰ੍ਹਾਂ ਨਾਲ ਨਹੀਂ ਨੱਕ ਰਹਿੰਦਾ।

ਭਾਗ-ਭਰੀ ਨੇ ਕਾਕੇ ਦੇ ਸ਼ਗਨ ਵੇਲੇ,
ਕਢੇ ਸ਼ਕਰਪਾਰੇ ਤਲੀਆਂ ਪੂੜੀਆਂ ਨੇ।
ਲਛਮਣ ਦਈ ਨੇ ਨੂੰਹ ਨੂੰ 'ਮੂੰਹ-ਲਗਣੀ'
ਪਾਈਆਂ ਸੋਨੇ ਦੀਆਂ ਦਾਹ ਦਾਹ ਚੂੜੀਆਂ ਨੇ।
ਧੰਨੋ* ਮਿੱਤ-ਇਕਤਾਲੀ ਦਾ ਦਾਜ ਪਾਇਆ,
ਢੋਈਆਂ ਸਾੜ੍ਹੀਆਂ ਸੁੱਚੀਆਂ ਕੂੜੀਆਂ ਨੇ।
ਅਜੇ ਕਲ੍ਹ ਹੀ ਸਾਡੇ ਗਵਾਂਢੀਆਂ ਨੇ,
ਘੋਲ ਘੱਤੀਆਂ ਵਿਆਹ ਤੋਂ ਮੂੜੀਆਂ ਨੇ।

ਵਿਆਹ ਵਾਲਿਆਂ ਦੇ ਘਰੀਂ ਕਈ ਸਾਤੇ,
ਕਰਦਾ ਸੁਨਿਆਰਾ ਠੱਕ ਠੱਕ ਰਹਿੰਦਾ।
ਦੁਨੀਆ ਅੰਨ੍ਹੀ ਤਾਂ ਨਹੀਂ ਇਹ ਜਾਣਦੀ ਏ,
ਹੱਥ ਘੁੱਟਿਆਂ ਕਦੀ ਨਹੀਂ ਨੱਕ ਰਹਿੰਦਾ।

---

*ਜਿਸ ਦਾਜ ਵਿਚ ਪਾ ਕਮੀਜ਼ਾਂ, ਪਾ ਦੁਪੱਟੇ, ਪਾ ਸੁੱਥਣਾਂ, ਗੱਲ ਕੀ ਹਰ ਚੀਜ਼ ਪਾ ਦੀ ਗਿਣਤੀ ਵਿਚ ਹੋਵੇ।

ਮੈਂ ਤਾਂ ਆਖਦੀ ਹਾਂ 'ਪ੍ਰੇਮ' ਵਿਆਹੁਣ ਜਾਵੇ,
ਜਾਂਞੀ ਸਾਰੇ ਹੀ ਘੋੜ-ਸਵਾਰ ਹੋਵਣ।
ਗੋਲੇ ਚਲਣ, ਚੱਕ ਚੂੰਦਰਾਂ, ਸ਼ੁੱਰ ਸ਼ੁੱਰੀਆਂ,
ਚੱਕਰ, ਫੁੱਲ-ਝੜੀਆਂ, ਤੇ ਅਨਾਰ ਹੋਵਣ।
ਸਾਰੀ ਜੰਞ ਦੀ ਜੰਞ ਹੀ ਗੁਟ ਹੋਵੇ,
ਨੱਟ ਭੰਡ ਮੁਜਰੇ ਬੇ-ਸ਼ੁਮਾਰ ਹੋਵਣ।
ਪਈਆਂ ਬਲਣ ਮਤਾਬੀਆਂ, ਚਲਣ ਗੋਲੇ,
ਵੇਖ ਵੇਖ ਹੈਰਾਨ ਨਰ ਨਾਰ ਹੋਵਣ।

ਭਾਪਾ ਕਾਕੇ ਦਾ ਖਿੱਢ ਕੇ ਏਸ ਗਲੇ,
ਮੇਰੇ ਨਾਲ ਹੈ ਨੱਕ-ਤਰੱਕ ਰਹਿੰਦਾ।
ਨੀ ਮੈਂ ਪਈ ਪਾਣੀ ਪਾਣੀ ਹੋਂਵਦੀ ਹਾਂ,
ਦਸੋ ਕੀ ਕਰਾਂ ਇਉਂ ਨਹੀਂ ਨੱਕ ਰਹਿੰਦਾ।

ਵਿਚੋਂ ਇਕ ਸਿਆਣੀ ਨੇ ਮੱਤ ਦਿੱਤੀ,
ਕੁੜੇ! ਸਾਂਈਂ ਦੀ ਗੱਲ ਉਲਟਾਵੀਏ ਨਾ।
ਜੋੜ ਜ਼ਰਾ ਜ਼ਰਾ ਪਾਈ ਪਾਈ ਕਰ ਕੇ,
ਇਕੋ ਦਿਨ ਹੀ ਕੁੱਪਾ ਰੁੜ੍ਹਾਵੀਏ ਨਾ।
ਚਾਦਰ ਵੇਖ ਕੇ ਪੈਰ ਪਸਾਰੀਏ ਨੀ।
ਨੰਗੇ ਹੋ ਕੇ ਠੱਠੇ ਕਰਾਵੀਏ ਨਾ।
ਜਿਹੜਾ ਅੰਤ ਨੂੰ ਸਾਂਭਣਾ ਹੋਏ ਔਖਾ,
ਏਨਾ ਔਂਤਰਾ ਨੱਕ ਵਧਾਵੀਏ ਨਾ।

ਨੱਕ ਇਕ ਦਿਨ ਰੱਖਿਆਂ, ਉਮਰ ਸਾਰੀ,
ਕਰਜ਼ ਚਾ ਚਾ ਟੁਟਦਾ ਲੱਕ ਰਹਿੰਦਾ।
ਰਗੜ ਰਗੜ ਕੇ ਸ਼ਾਹਾਂ ਦੇ ਬੂਹਿਆਂ ਤੇ,
ਸਾਰੀ ਉਮਰ ਫਿਰ ਘੱਸਦਾ ਨੱਕ ਰਹਿੰਦਾ।



# 33.

## ਗ੍ਰਿਹਸਤ-ਨਿਰਬਾਹ

ਨੇਮ ਪ੍ਰੇਮ ਇਕੋ, ਧਰਮ ਕਰਮ ਇੱਕੋ,
ਲੱਜਾ ਸ਼ਰਮ ਇੱਕੋ, ਇੱਕੋ ਖ਼ਿਆਲ ਹੋਵੇ।
ਰਾਹ ਚਾਹ, ਸਲਾਹ, ਨਿਰਬਾਹ, ਇਕੋ,
ਇਕ ਦੋਹਾਂ ਦੇ ਦਿਲਾਂ ਦਾ ਤਾਲ ਹੋਵੇ।
ਘਰ-ਬਾਰ ਕੰਮ-ਕਾਰ ਵਿਹਾਰ ਇੱਕੋ,
ਪ੍ਰੇਮ ਇਕ ਦਾ ਦੂਸਰੇ ਨਾਲ ਹੋਵੇ।
'ਦੁੱਖੀ ਦੁੱਖਾਂ ਵਿਚ' 'ਸੁੱਖਾਂ ਵਿਚ ਸੁੱਖੀ ਹੋਵੇ',
'ਸਹਿਜ' 'ਤੇਜ' ਦਾ ਹਰ ਇਕ ਭਿਆਲ ਹੋਵੇ।

ਨਾਰੀ 'ਸਤੀ' 'ਪਤੀ ਬ੍ਰਤੀ' 'ਪ੍ਰੇਮ ਰਤੀ',
'ਪਤੀ ਜਤ ਸਤੀ' ਬਚਨ-ਪਾਲ ਹੋਵੇ।'
"ਏਕ ਜੋਤ ਦੋ ਮੂਰਤੀ" ਹੋਣ ਜੇਕਰ,
'ਪਹੀਏ ਰੱਥ ਵਾਂਗੂ ਇਕੋ ਚਾਲ ਹੋਵੇ।

'ਦੇ ਦਿਲ' 'ਲੈ ਦਿਲ' ਦੋ ਦਿਲ ਮਿਲ ਕੇ,
ਦਿਲ ਦਿਲ ਦੇ ਦਿਲ ਦੀ ਤਾਰ ਸਮਝੇ।
ਨਾਰੀ 'ਪਤੀ ਦੇ ਨਾਮ ਦੀ ਪਾਏ ਮਾਲਾ',
'ਯਾਦ ਕੰਤ ਦੀ ਗਲੇ ਦਾ ਹਾਰ ਸਮਝੇ।'
ਪਾਟੇ ਚੀਥੜੇ ਵੇਖ ਜੇ ਕੰਤ ਰਾਜ਼ੀ,
ਨਾਰੀ ਉਹੋ ਈ 'ਸੁੰਦਰ ਸ਼ਿੰਗਾਰ' ਸਮਝੇ।'
ਪਤੀ ਜਿੰਦ ਦੀ ਜਿੰਦੜੀ ਨਾਰ ਸਮਝੇ,
ਆਪ ਭੌਰ ਤੇ ਨਾਰ ਗੁਲਜ਼ਾਰ ਸਮਝੇ।

ਚਰਨ ਪਤੀ ਦੇ ਜਾਣ ਕੇ ਰੱਬ ਪੂਜੇ,
ਸਦਾ ਸੰਮਤੀ ਪਤੀ ਦੇ ਨਾਲ ਹੋਵੇ।
ਗ੍ਰਿਹਿਸਥ-ਰੱਥ, ਨਾਰੀ ਕੰਤ ਦੋ ਪਹੀਏ,
ਤੁਰਨ ਤਾਂ ਜੇਕਰ ਇਕੋ ਚਾਲ ਹੋਵੇ।

ਨਾਰੀ ਚੱਕਵੀ ਵਾਂਗ ਪ੍ਰੇਮ-ਬੱਧੀ,
ਚਾਹੇ ਵੇਖਣਾ ਸਦਾ ਹੀ ਪਤੀ ਦਾ ਮੂੰਹ।
'ਪਤੀ ਜਤੀ' ਏਕਾ ਨਾਰੀ ਬ੍ਰਤੀ ਹੋਵੇ,
ਸਦਾ ਰਹੇ ਸਤਕਾਰਦਾ ਸਤੀ ਦਾ ਮੂੰਹ।
'ਸਤੀ' 'ਪਤੀ' ਦੇ ਪ੍ਰੇਮ ਵਿਚ ਰੱਤੀ ਹੋਵੇ,
ਪਤੀ ਪਤੀ ਕੂਕੇ ਪਤੀ ਬ੍ਰਤੀ ਦਾ ਮੂੰਹ।
ਸਾਂਈਂ ਵੇਖ ਕੇ ਖਿੜੇ ਪ੍ਰਸੰਨ ਹੋਵੇ,
ਕੰਤੇ ਬਾਝ ਝੁਲਸੇ 'ਲਾਜ ਵਤੀ' ਦਾ ਮੂੰਹ।

ਸੀਤਾ ਵਾਂਗ ਸੀਤਾ ਹੋਵੇ ਮਨ ਪ੍ਰੇਮੀ,
ਰਾਮ ਰਾਮ ਰਮਿਆ ਵਾਲ ਵਾਲ ਹੋਵੇ।
ਭਾਵੇਂ 'ਲੰਕ' ਹੋਵੇ, ਨਿਹ-ਕਲੰਕ ਹੋਵੇ,
ਸੁੱਚੇ ਪ੍ਰੇਮ ਸੰਦੀ ਇਕੋ ਚਾਲ ਹੋਵੇ।

ਸਦਾ ਰਹੇ ਪਰਛਾਵਾਂ ਸਰੀਰ ਨਾਲੇ,
ਚਲੇ ਚਾਲ ਇੱਕੋ ਲਾਹਿਆਂ ਲੱਥਦਾ ਨਹੀਂ।
ਇਕ ਹੱਥ ਹੈ ਧੋਂਵਦਾ ਦੂਸਰੇ ਨੂੰ,
ਮੁੱਲ ਵਟੀਦਾ ਕੁਝ ਇਕ ਹੱਥ ਦਾ ਨਹੀਂ।
ਦੋਵੇਂ ਲੜੇ ਮਧਾਣੀ ਦੇ ਦੁੱਧ ਰਿੜਕਣ,
ਹੋਵੇ ਇਕ ਤਾਂ ਦੁੱਧ ਨੂੰ ਮੱਥਦਾ ਨਹੀਂ।
ਇਕੋ ਚਾਲ ਜਾਂਦੇ ਪਹੀਏ ਪ੍ਰੀਤ-ਬੱਧੇ,
ਟੁਰਨ ਉਲਟ ਪੈਂਡਾ ਮੁਕਦਾ ਰੱਬ ਦਾ ਨਹੀਂ।

ਲਾਲ ਵਿਚ ਮਾਲਾ, ਮਾਲ ਵਿਚ ਲਾਲਾਂ,
ਇਕੋ ਰੂਪ ਧਾਗਾ ਮਾਲ ਲਾਲ ਹੋਵੇ।
ਸਿੱਧਾ 'ਤੀਰ' ਪਹੁੰਚੇ ਮੰਡੀ ਮੁਕਤ ਜੇਕਰ,
ਪਹੀਏ ਰੱਥ ਵਾਂਗੂੰ ਇਕੋ ਚਾਲ ਹੋਵੇ।



## 34.

# ਗ਼ਰੀਬ ਹਾਲੀ

ਅੱਧੀ ਰਾਤ ਅੱਗੇ ਅੱਧੀ ਰਾਤ ਪਿੱਛੇ,
ਆਸ ਪਾਸ ਸੀ ਸੁੰਞ-ਮਸਾਣ ਹੋਇਆ।
ਗੂਹੜਾ ਘੁੱਪ ਅਨ੍ਹੇਰ, ਨਾ ਚਿੜੀ ਫੜਕੇ,
ਜਗਤ ਨੀਂਦ ਦੀ ਗੋਦ ਗਲਤਾਨ ਹੋਇਆ।
ਦਰਦ-ਟੁੰਬਿਆ ਸੀਨੇ ਤੇ ਸੱਟ ਵੱਜੀ,
ਘਰੋਂ ਬਾਹਰ ਵੱਲ ਜਾਂ ਮੈਂ ਰਵਾਨ ਹੋਇਆ।
ਪਹੁੰਚਣ-ਸਾਰ ਮੁਰੱਬੇ ਦੀ ਵਾਟ ਉੱਤੇ,
ਵੇਖ ਵੇਖ ਕੇ ਬੜਾ ਹੈਰਾਨ ਹੋਇਆ।

ਵਾਹਣੇ ਪੈਰ, ਵਿਚ ਵਾਹਣ ਦੇ ਜੋਗ ਲੈ ਕੇ,
ਪਿਆ ਵਾਹੁੰਦਾ ਸੀ ਕੱਲਾ ਹੱਲ ਹਾਲੀ।
'ਤਤਾ ਤਤਾ' 'ਗੋਰਾ ਲਾਖਾ ਅਗਾਂਹ ਬੰਨੇ'
ਕਰਦਾ ਜਾ ਰਿਹਾ ਸੀ ਚਲਾ ਚੱਲ ਹਾਲੀ।

ਜੋਗ ਡੱਕ ਕੇ ਓਸ ਨੂੰ ਆਖਿਆ ਮੈਂ,
ਜੱਟ ਦੇਵਤਾ! ਧੰਨ ਕਮਾਈ ਤੇਰੀ।
ਕੱਕਰ ਭੰਨਦਾ, ਸੱਪ ਲਿਤਾੜਦਾ ਏਂ,
ਔਖੀ ਰੱਬ ਨੇ ਕਾਰ ਬਣਾਈ ਤੇਰੀ।
ਠਰੇਂ, ਸੜੇਂ, ਲੂਸੇਂ, ਪਾਵੇਂ ਜਾਨ ਜੋਖੋਂ,
ਦਾਤ ਖਾਂਵਦੀ ਸਾਰੀ ਲੁਕਾਈ ਤੇਰੀ।
ਪਰ ਅਫ਼ਸੋਸ! ਸੰਸਾਰ ਨੇ ਖਾ ਖਾ ਕੇ,
ਫੁੱਟੀ ਕੌਡੀ ਵੀ ਕਦਰ ਨ ਪਾਈ ਤੇਰੀ।

ਮੇਰੇ ਵੱਸ ਨਹੀਂ! ਨਹੀਂ ਤਾਂ ਸਹੁੰ ਮੈਨੂੰ,
ਤੇਰੇ ਸੀਸ ਤੇ ਛੱਤਰ ਝੁਲਾ ਦੇਵਾਂ।
ਜੱਟਾ! ਰੱਬ ਜੇਕਰ ਮੇਰੀ ਗੱਲ ਮੰਨੇ,
ਤੈਨੂੰ ਜੱਗ ਦਾ ਰਾਜਾ ਬਣਾ ਦੇਵਾਂ।

ਕਾਲੀ ਰਾਤ ਅਨ੍ਹੇਰ ਹੈ ਚਾਰੇ ਪਾਸੇ,
ਸਾਹਵੇਂ ਹੱਥ ਨੂੰ ਹੱਥ ਪਛਾਣਦਾ ਨਹੀਂ।
ਜੱਗ ਸੁਖਾਂ ਦੀ ਨੀਂਦਰੇ ਪਿਆ ਸੁੱਤਾ,
ਪੱਤਾ ਹਿਲਦਾ ਕਿੱਤੇ ਜਹਾਨ ਦਾ ਨਹੀਂ।
ਕਿਤੋਂ ਸੱਪ ਅਠੂੰਹਾਂ ਹੀ ਡੰਗ ਜਾਵੇ,
ਘੜੀ ਪਲ ਵਿਸਾਹ ਇਸ ਜਾਨ ਦਾ ਨਹੀਂ।
ਹੁਣ ਤੇ ਸੁਖ ਦੀ ਨੀਂਦਰੇ ਸੌ ਲੈਂਦੇਂ,
ਤੇਰਾ ਇਹ ਵੀ ਵੇਲਾ ਸਸਤਾਨ ਦਾ ਨਹੀਂ।

ਦਿਹੁੰ ਉੱਗਦਾ ਜਾਂ ਹੱਥ ਪੈਰ ਖੁਲ੍ਹਦੇ,
ਚਾਨਣ ਅੱਖੀਆਂ ਵਾਸਤੇ ਹੋ ਲੈਂਦਾ।
ਗੋਰੇ ਲਾਖੇ ਨੂੰ ਅਰਲੀਆਂ ਦੇ ਲੈਂਦੋ,
ਕਿਹੜੀ ਕਾਹਲ ਸੀ ਪਲਕ ਨੂੰ ਜੋ ਲੈਂਦਾ।

ਅੱਗੋਂ ਜੱਟ ਦੇਉਤਾ ਦਰਦ ਨਾਲ ਕੂਇਆ :
ਬੱਸ ਬੱਸ ਨਾ! ਫੋਲਣੇ ਫੋਲ ਜੀਵੇਂ।
ਤੁਰ ਜਾ! ਰਾਹ ਪੈ ਜਾ!! ਨਾ ਕਰ ਪੰਧ ਖੋਟਾ,
ਕੰਡੇ ਜੀਭ ਤੇ ਝੂਠ ਨਾ ਤੋਲ ਜੀਵੇਂ।
ਜੇਕਰ ਪਾਲਣਾ ਹੋਏ ਨਾ ਬੋਲ ਕਹਿ ਕੇ,
ਪੁਰਲ ਪੁਰਲ ਨਾ ਕੱਢੀਏ ਬੋਲ ਜੀਵੇਂ।
ਕਿੱਥੋਂ ਜੰਮਿਓਂ ਤੂੰ 'ਹਾਤਮਤਾਈ' ਵੱਡਾ,
ਕਰਦਾ ਦੁਖੀ ਦੀ ਕੌਣ ਪੜਚੋਲ ਜੀਵੇਂ?

ਜਿਹੋ ਜਿਹੀ ਮੇਰੀ ਉਮਰ ਲੰਘਦੀ ਏ,
ਬਿੱਲੇ ਕੁੱਤੇ ਦੀ ਰੱਬ ਲੰਘਾਏ ਹੀ ਨਾ।
ਮੇਰੀ ਜਾਨ ਤੇ ਜਿਸ ਤਰ੍ਹਾਂ ਬਣੀ ਹੋਈ ਏ,
ਰੱਬ ਵੈਰੀਆਂ ਦੇ ਭਾ ਬਣਾਏ ਹੀ ਨਾ।

ਵਿਰਸਾ ਮਾਪਿਆਂ ਦੇ ਲੇਖੇ ਲੱਗ ਗਿਆ,
ਛੱਲੀ ਪੂਣੀ ਵੀ ਨੇ ਸ਼ਾਹੂਕਾਰ ਲੈ ਗਏ।
ਗਹਿਣੇ-ਗੱਟੇ ਤੋਂ ਕੱਚ ਦੀ ਵੰਗ ਤੀਕਰ,
ਹੋ ਗਏ ਕੁਰਕ, ਸਿਪਾਹੀ ਉਤਾਰ ਲੈ ਗਏ।

ਬਾਂਗਰ, ਬੇਟ, ਰੋਹੀ, ਰੱਕੜ, ਲੱਸ ਮੇਰਾ,
ਮਿਣ ਕੇ ਭੋਂ ਮਰਲਾ ਲਹਿਣੇਦਾਰ ਲੈ ਗਏ।
ਬਹੁਤੀ ਗੱਲ ਕੀ ਛੱਜ ਤੇ ਛਾਣਨੀ ਵੀ,
ਜਾਂਦੀ ਵਾਰ ਸ਼ਾਹ ਜੀ ਕੱਛੇ ਮਾਰ ਲੈ ਗਏ।

ਮੁਰਦੇ ਜਿਹੇ ਬੁੱਢੜ ਇਹੋ ਦੋ ਢੱਗੇ,
ਹੁਣ ਤੇ ਆਸਰੇ ਰੱਬ ਦੇ ਰਹਿ ਗਏ ਨੇ।
ਕੀਤੀ ਵਾਹੀ ਵਟਾਈ ਤੇ 'ਪੰਜ ਦੁਵੰਜੀ'
ਮੇਰੇ ਸੁੱਖਾਂ ਦੇ ਕਿੰਗਰੇ ਢਹਿ ਗਏ ਨੇ।

ਸਿਰ ਤੇ ਟਕੇ ਰੁਪਏ ਦਾ ਸੂਦ ਪੈਂਦਾ,
ਵਧਿਆ ਮੂਲ ਨਾਲੋਂ, ਮੂਲੋਂ ਮੁਕਦਾ ਨਹੀਂ।
ਐਸਾ ਕਰਜ਼ ਨੇ ਕੰਗਲਾ ਹੈ ਕੀਤਾ,
ਨੇੜੇ ਕੋਈ ਸ਼ਰੀਕੇ 'ਚੋਂ ਢੁੱਕਦਾ ਨਹੀਂ।
ਹਾੜੀ ਸਾਉਣੀ ਹੂੰਝ ਲੈ ਜਾਏ ਤਾਂ ਵੀ,
ਲੇਖਾ ਸ਼ਾਹ ਦੀ ਵਹੀ ਦਾ ਚੁੱਕਦਾ ਨਹੀਂ।
ਮੇਰੇ ਰੋਂਦਿਆਂ ਭੁੱਖੇ ਨਿਆਣਿਆਂ ਦਾ,
ਕਦੇ ਅੱਖਾਂ ਦਾ ਅੱਥਰੂ ਸੁੱਕਦਾ ਨਹੀਂ।

ਮੈਨੂੰ ਦਿਨੇ ਰਾਤੀਂ ਝੋਰਾ ਟੁੱਕ ਦਾ ਏ,
ਹੱਥ ਆਣ ਕੇ ਏਤਨਾ ਤੰਗ ਹੋਇਆ।
ਵੱਟੀ ਦਾਣੇ ਭੜੋਲੇ ਦੇ ਵਿਚ ਹੈ ਨਹੀਂ,
ਤਨੋਂ ਸਾਰਾ ਪਰਵਾਰ ਹੈ ਨੰਗ ਹੋਇਆ।

ਵਿੰਹਦਾ ਪਿਆ ਹਾਂ ਛਾਤੀ ਤੇ ਰੱਖ ਪੱਥਰ,
ਨਿੱਤ ਨਵੇਂ ਸੂਰਜ ਉਸ ਦੇ ਭਾਣਿਆਂ ਨੂੰ।
ਉਦੋਂ ਆਂਦਰਾਂ ਦਾ ਜਾਵੇ ਰੁੱਗ ਭਰਿਆ,
ਵੇਖਾਂ ਜਦੋਂ ਮੈਂ ਭੁੱਖੇ ਨਿਆਣਿਆਂ ਨੂੰ।
ਦਹੀਂ, ਦੁੱਧ ਤੇ ਮੱਖਣੀ ਖਾਣ ਵਾਲੇ,
ਹੈਣ ਤਰਸਦੇ ਭੁੱਜਿਆਂ ਦਾਣਿਆਂ ਨੂੰ।
ਮੇਰੀ ਜਾਨ ਉੱਤੇ ਕਹਿਰ ਢਾਹ ਰਹੇ ਨੇ,
ਆਵੇ ਤਰਸ ਨਾ ਰਤਾ ਜਰਵਾਣਿਆਂ ਨੂੰ।

ਬਾਬੇ ਭੁੱਲ ਕੇ ਕਿਤੇ ਸੀ ਲਈ ਵੱਛੀ,
ਸੂੰਦੀ ਗਈ ਉਹ ਅਜੇ ਵੀ ਸੂਈ ਜਾਂਦੀ।
'ਇਕੀ ਸੌ' ਰੁਪਏ ਦੀ ਰਕਮ ਬਣ ਕੇ,
ਘਰੋਂ 'ਫੁੱਟੀਆਂ ਦਾਣੇ' ਧਰੂਹੀ ਜਾਂਦੀ।

ਪੂੰਜੀਦਾਰ ਤੋਂ ਜੇ ਧੜੀ ਅੰਨ ਮੰਗਾਂ,
ਮੈਨੂੰ ਝੱਟ ਉਹ ਠੁੱਠ ਵਿਖਾਂਵਦਾ ਏ।
ਦਿਲੋਂ ਤਰਸ ਖਾ ਕੇ ਜੇਕਰ ਦੇ ਦੇਵੇ,
ਫੇਰ ਡੇਢੀਆਂ ਦੂਣੀਆਂ ਲਾਂਵਦਾ ਏ।
ਮਰਨ ਬਾਅਦ ਵੀ ਜਿਦ੍ਹੇ 'ਚੋਂ ਨਿਕਲਾਂ ਨਾ,
ਐਸੀ ਫਾਹੀ ਦੇ ਵਿਚ ਫਸਾਂਵਦਾ ਏ।
ਬੱਚੇ ਵੇਖ ਮੇਰੇ ਭੁੱਬਾਂ ਮਾਰਦੇ ਨੇ,
ਜਦੋਂ 'ਵਹੀ' ਲੈ ਕੇ 'ਵਹੀ ਆਂਵਦਾ' ਏ।

ਸਿਰ ਤੇ ਦੁੱਖਾਂ ਦੇ ਪਏ ਪਹਾੜ ਆ ਕੇ,
ਦਸ ਔਖਾ ਨਾ ਹੋਆਂ ਤਾਂ ਕੀ ਕਰਾਂ ਮੈਂ।
'ਤੀਰ' ਦੱਸ ਨਾ ਰੋਆਂ ਤਾਂ ਕੀ ਕਰਾਂ ਮੈਂ?
ਤੜਕੇ ਉੱਠ ਨ ਜੋਆਂ ਤਾਂ ਕੀ ਕਰਾਂ ਮੈਂ।



# 35.

## ਦੁਖੀ ਕਿਰਸਾਨ

ਗਿਣਦਾ ਗੀਟੀਆਂ ਗਲੀ 'ਚੋਂ ਨਿਕਲਿਆ ਮੈਂ,
ਵੇਖਣ ਵਾਸਤੇ ਕਾਰ-ਵਿਹਾਰ ਕੋਈ।
ਪੰਡ ਖੱਬਲ ਦੀ ਪੈਲੀ ਦੀ ਵਾਟ ਉੱਤੇ,
ਸੁਟੀ ਬੈਠਾ ਸੀ ਇਕ ਦੁਖਿਆਰ ਕੋਈ।
ਲੀਰਾਂ ਤਨ ਤੇ ਭੂਰੇ ਦਾ ਮਾਰ ਮੁੱਘੜ,
ਵੇਂਹਦਾ ਪਿਆ ਸੀ ਪਹੇ ਵਿਚਕਾਰ ਕੋਈ।
ਹੋ ਹੋ ਗੋਡਿਆਂ ਦੇ ਭਾਰ ਚੁੱਕਦਾ ਸੀ,
ਭਾਰੀ ਪੰਡ ਅਣ-ਮਿਣੀ ਦਾ ਭਾਰ ਕੋਈ।

ਭੁਬਲ ਹੋ ਇਕਲਾਪੇ ਨੇ ਭੁੱਬ ਮਾਰੀ,
ਖੱਬਲ ਅੱਧ-ਵਿਚਾਲਿਓਂ ਸੁੱਟ ਰੋਇਆ।
ਜਾਂ ਮੈਂ ਪੁੱਛਿਆ ਦੱਸ ਕੀ ਵਾਪਰੀ ਉ?
ਅੱਗੋਂ ਇਸ ਤਰ੍ਹਾਂ ਉਹ ਫੁੱਟ ਫੁੱਟ ਰੋਇਆ :

ਢਿੱਡ ਪਾੜ ਕੇ ਫੱਟ ਵਿਖਾਂ ਕਿਸ ਨੂੰ,
ਦਿੱਸੇ ਕੋਈ ਨਾ ਦਰਦ ਵੰਡਾਣ ਵਾਲਾ।
ਕੋਈ ਏਸ ਸੰਸਾਰ ਤੇ ਜੰਮਿਆ ਨਾ,
ਫੱਟਾਂ ਮੇਰਿਆਂ ਤੇ ਫਹਿਆ ਲਾਣ ਵਾਲਾ।
ਮੇਰੇ ਧਉਲਿਆਂ ਨੂੰ ਧੌਲਾਂ ਪੈਂਦੀਆਂ ਨੇ,
ਜਿਹੜਾ ਆਉਂਦਾ ਮੈਨੂੰ ਦੁਖਾਣ ਵਾਲਾ।
ਮੇਰੀ ਦੁੱਖਾਂ ਦੀ ਭਰੀ ਹੈ ਹੱਡ-ਬੀਤੀ,
ਮੈਂ ਹਾਂ ਜਗਤ ਲਈ ਲਹੂ ਵਹਾਣ ਵਾਲਾ।

ਪੂੰਜੀਦਾਰ ਮੈਨੂੰ ਜੋਕਾਂ ਚੰਮੜੀਆਂ ਨੇ,
ਭਾਰੇ ਮਾਮਲੇ ਤੋੜਿਆ ਲੱਕ ਮੇਰਾ।
ਟੱਬਰ ਜਿਨ੍ਹਾਂ ਦੇ ਪਾਲਦਾ-ਪੋਸਦਾ ਹਾਂ,
ਉਹੋ ਸਦਾ ਹਨ ਲਾਹੁੰਦੇ ਸੱਕ ਮੇਰਾ।

ਵਾਹਣ ਵਾਹ ਵਾਹ ਹੁੰਦਾ ਹੈ ਵਾਹਣ ਮੇਰਾ,
ਝਾਗਾਂ ਦੁੱਖੜਾ ਹਾੜ ਸਿਆਲ ਦਾ ਮੈਂ।
ਕਣਕ, ਕੰਗਣੀ, ਜੌਂ, ਜਵਾਰ, ਛੋਲੇ,
ਸਰ੍ਹੋਂ, ਤੋਰੀਆ, ਬਾਜ਼ਰਾ ਘਾਲਦਾ ਮੈਂ।
ਮੂੰਗੀ, ਮੋਠ, ਮਕੱਈ, ਕਪਾਹ, ਝੋਨਾ,
ਪੋਨਾ, ਕਾਹੂ ਕਾਠਾ, ਧੌਲੂ ਪਾਲਦਾ ਮੈਂ।
ਅੰਨ ਦਾਣੇ ਦੇ ਬੋਲ੍ਹ ਉਪਜਾਉਂਦਾ ਹਾਂ,
ਕੁਲੰਜ ਕੁਲੰਜ ਕੇ ਪਾਣੀ ਪਤਾਲ ਦਾ ਮੈਂ।

'ਮੱਢਲ' 'ਝਾਟੂ' ਵੀ ਪੇਟ ਲਈ ਨਹੀਂ ਜੁੜਦਾ,
ਫਿਰੀ ਗਾਚਨੀ ਮੱਥੇ ਦੇ ਭਾਗ ਉੱਤੇ।
ਸੱਣ-ਟੱਬਰਾ ਮੇਰਾ ਨਿਰਬਾਹ ਹੁੰਦਾ,
ਇੱਟ-ਸਿੱਟ, ਪੀਲਕ ਤੇ ਬਾਥੂ ਦੇ ਸਾਗ ਉੱਤੇ।

ਮੇਰੀ ਹਾੜੀਓਂ ਸਾਉਣੀ ਪੱਕਦੀ ਏ,
ਜਗ੍ਹਾ ਜਗ੍ਹਾ ਦੀ ਸੁੱਖਣਾ ਸੁੱਖ ਸੁੱਖ ਕੇ।
ਘਾਊਂ-ਮਾਊਂ ਹੋ ਹੋ ਘਾਲਾਂ ਘਾਲਦਾ ਹਾਂ,
ਕੱਟਾਂ ਦਿਨ ਦੁਪਹਿਰਾਂ ਦੇ ਦੁੱਖ ਦੁੱਖ ਕੇ।
ਬਹੁੜੀ! ਕਿਸੇ ਨਾ ਬਹੁੜੀ ਸੁਣੀ ਮੇਰੀ,
ਥੱਕ ਗਿਆ ਹਾਂ ਝੁਖਣਾਂ ਝੁੱਖ ਝੁੱਖ ਕੇ।
ਡਾਢੇ ਮੂੰਹ ਤੇ ਜੰਦਰਾ ਮਾਰਦੇ ਨੇ,
ਧੂੰਆਂ ਕੱਢਦਾ ਹਾਂ ਜੇਕਰ ਧੁੱਖ ਧੁੱਖ ਕੇ।

ਬਚੇ 'ਕੌਡੀ ਕਸੀਰਾ' ਨਾ ਪਾਸ ਮੇਰੇ,
ਨਾ ਮੈਂ ਕਿਸੇ ਦੀ 'ਆਥੜੀ' ਕਰਨ ਜੋਗਾ।
ਐਵੇਂ ਮੰਝ-ਧਾਰੇ ਗੋਤੇ ਖਾ ਰਿਹਾ ਹਾਂ,
ਨਾ ਹੀ ਜਿਊਣ ਜੋਗਾ, ਨਾ ਹੀ ਮਰਨ ਜੋਗਾ।

ਟਕੇ ਟੁੱਕ ਦੀ ਟੋਟ ਦਾ ਪਿਆ ਟੰਟਾ,
ਭੁੱਖਾ ਵਿਲਕਦਾ ਪਿਆ ਪਰਵਾਰ ਸਿਰ ਤੇ।
'ਹਾੜ੍ਹੀ ਸਉਣੀ ਦੇ' ਲੇਖੇ-ਪਤੇ ਕਰ ਕਰ,
'ਵਹੀ' ਫੋਲਦੇ ਨੇ ਲਹਿਣੇਦਾਰ ਸਿਰ ਤੇ।
'ਡੰਡਾ ਮਾਮਲੇ ਦਾ' ਫੜੀ ਚੜ੍ਹੀ ਆਵੇ,
ਮਾਈ ਬਾਪ ਹਜ਼ੂਰ ਸਰਕਾਰ ਸਿਰ ਤੇ।
ਕਿਵੇਂ ਨਾਂਹ-ਨੁਕਰ ਲਈ ਬੁਲ੍ਹ ਫੁਰਕਣ,
ਖ਼ੂਨੀ ਲਟਕਦੀ ਦਿਸੇ ਤਲਵਾਰ ਸਿਰ ਤੇ।

ਦੱਸਾਂ ਗਿਣ ਕਿਤਨੇ ਸਿਰਾਂ ਸਾਡਿਆਂ ਤੇ,
ਜਿਹੜੇ ਦੁਖਾਂ ਦੇ ਪੈਂਦੇ ਵਧਾਣ ਰਹਿੰਦੇ।
ਕਰ ਕਰ ਕਾਰ ਕਿਰਸਾਨੀਓਂ ਕਿਰਸ ਕੱਢਣ,
ਤਾਂ ਭੀ ਅਤਿ ਦੇ ਦੁਖੀ ਕਿਰਸਾਨ ਰਹਿੰਦੇ।

ਭਰੀਆਂ ਬੋਰੀਆਂ ਬੋਲ੍ਹ ਉਡਾ ਲੀਤੇ,
ਉਡ ਉਡ ਪੱਛਮੀ ਵਾ-ਵਰੋਲਿਆਂ ਨੇ।
ਬਚੇ-ਖੁਚੇ ਜੋ ਬੋਲ੍ਹ 'ਚੋਂ ਚਾਰ ਦਾਣੇ,
ਉਹ ਵੀ ਤੋਲ ਲਏ ਸ਼ਾਹਾਂ ਦੇ 'ਤੋਲਿਆਂ' ਨੇ।
ਫੱਕਾ-ਚੁੱਕਾ ਜੋ ਬਚਿਆ! ਰਹੇ ਖਾਂਦੇ,
ਆਖ਼ਰ ਦਿੱਤਾ ਜਵਾਬ ਭੜੋਲਿਆਂ ਨੇ।
ਵਾਂਗ ਪਾਥੀ ਦੇ ਪੇਟ ਸੁੱਕਾ ਦਿੱਤਾ,
ਝੁੱਲ ਝੁੱਲ ਕੇ ਭੁੱਖ ਦੇ ਝੋਲਿਆਂ ਨੇ।

ਪੰਡ ਘਾਹ ਦੀ ਹੁਣ ਹੈ ਰਿਹਾ ਵਿਰਸਾ,
ਵੇਚ-ਵੱਟ ਕੇ ਬੀਤਦਾ ਸਾਲ ਮੇਰਾ।
'ਤੀਰ' ਪੁੱਛਿਆ ਭਲਾ ਜੇ ਕਿਸੇ ਤੈਥੋਂ,
ਦੱਸੀਂ ਰੋ ਰੋ ਦਰਦਾਂ ਦਾ ਹਾਲ ਮੇਰਾ।



## 36.

# ਗ਼ੁਲਾਮੀ ਤੇ ਆਜ਼ਾਦੀ

ਵੇਖੋ ਇਕ ਦਿਨ ਸੰਘਣੀ ਬਾਰ ਅੰਦਰ,
ਤੜਕ-ਸਾਰ ਕੋਇਲ ਕੂ ਕੂ ਗਾਣ ਲੱਗੀ।
ਸੁਣਨ-ਸਾਰ ਇਕ ਸੁੰਦਰੀ ਨਾਰ ਉਠ ਕੇ,
ਲੀੜੇ ਕੱਪੜੇ ਚਾਅ ਦੇ ਪਾਣ ਲੱਗੀ।
ਧੋਤਾ ਮੂੰਹ ਤੇ ਸੁਖਾਂ ਦੀ ਬੰਨ੍ਹ ਸਾੜ੍ਹੀ,
ਮੱਥੇ ਤਿਲਕ ਪਰਸੰਨਤਾ ਦਾ ਲਾਣ ਲੱਗੀ।
ਐਪਰ ਝੱਟ ਕੁਲੱਛਣੀ ਇਕ ਚੰਡੀ,
ਬੂਹਿਓਂ ਨਿਕਲਦੀ ਦੇ ਮੱਥੇ ਆਣ ਲੱਗੀ।

ਡੇਲੇ ਕੱਢ ਉਹ ਮੱਥੇ ਤੇ ਪਾ ਤਿਊੜੀ
ਮੂੰਹੋਂ ਕ੍ਰੋਧ ਦੀ ਅੱਗ ਵਰ੍ਹਾਣ ਲੱਗੀ।
ਉਹਨੇ ਏਦਾਂ ਅਧਮੂਲ ਮਚਾ ਦਿੱਤਾ,
ਏਦਾਂ ਉੱਲੀ ਜ਼ਬਾਨ ਦੀ ਲਾਹਣ ਲੱਗੀ।

ਹੋਈ ਹੋਈ ਅਧਮੋਈ ਸ਼ਿੰਗਾਰ ਕਰ ਕਰ,
ਕਾਹਨੂੰ ਨੱਕੋਂ ਅਠੂੰਹੇਂ ਪਈ ਝਾੜਨੀ ਏਂ?
ਕੋਈ ਆਈ ਗਈ ਦੀ ਵਾਤ ਪੁੱਛਦਾ ਨਹੀਂ,
ਐਡੀ ਐਂਠ ਟੰਗਾਰ ਕਿਉਂ ਸਾੜਨੀ ਏਂ?
ਜਰ ਕੇ ਖਾਹ 'ਆਜ਼ਾਦੀਏ' ਸ਼ੋਹਦੀਏ ਨੀ,
ਸਿਰੀ ਸੱਪ ਦੀ ਕਾਹਨੂੰ ਲਤਾੜਨੀ ਏਂ?
ਕਿਹੜਾ ਚਾਹੂ ਹੈ ਤੇਰਾ ਸੰਸਾਰ ਅੰਦਰ,
ਨਿਕਲ ਨਿਕਲ ਕੇ ਕਿਹਨੂੰ ਪਈ ਤਾੜਨੀ ਏਂ?

ਸਿਰ ਤੇ ਦੱਸ ਅਸਮਾਨ ਕਿਉਂ ਚੁੱਕਿਆ ਈ,
ਵਿਗੜ ਗਈ ਕਿਉਂ ਐਡੀ ਮਜ਼ਾਜ ਤੇਰੀ?
ਮੇਰੇ ਜਿਊਂਦੇ-ਜੀ ਹਿੰਦੁਸਤਾਨ ਅੰਦਰ,
ਭਲਾ ਕੌਣ ਸੁਣਦਾ ਏ ਆਵਾਜ਼ ਤੇਰੀ?

ਮੇਰੇ ਰੂਪ ਗੁਣ ਵਲ ਰਤਾ ਵੇਖ ਖਾਂ ਨੀ,
ਨੀ ਮੈਂ ਦਾਨੀ-ਪ੍ਰਧਾਨੀ ਸੰਸਾਰ ਅੰਦਰ।
ਦਿਨੇ ਰਾਤ ਮੇਰੀ ਪੂਜਾ ਹੋਂਵਦੀ ਏ,
ਖ਼ਲਕ ਬੱਧੀ ਏ ਮੇਰੇ ਪਿਆਰ ਅੰਦਰ।
ਮਨ ਮਾਰ ਅਠਾ-ਠੁਕ ਲਗੇ ਰਹਿੰਦੇ
ਜੀਵ-ਜੰਤ ਸਭ ਹੀ ਮੇਰੀ ਕਾਰ ਅੰਦਰ।
ਏਦੂੰ ਵਧ ਕੀ ਜਗਤ ਤੇ ਮਾਣ ਮਿਲਣਾ,
ਮੇਰੀ ਚਲਦੀ 'ਰਾਜ ਦਰਬਾਰ' ਅੰਦਰ।

ਮਿਹਣਾ ਮਾਰ ਆਜ਼ਾਦੀ ਨੇ ਕਿਹਾ ਅੱਗੋਂ,
ਕੋਈ ਗੱਲ ਕਰ ਜੱਚਦੀ ਢੁੱਕਦੀ ਨੀ।
ਹੈਂ ਤਾਂ ਸ਼ਾਨ ਵਾਲੀ ਜਿਸ ਦੇ ਮੂੰਹ ਉੱਤੇ,
ਥੂਹ ਥੂਹ ਕਰ ਕੇ ਦੁਨੀਆ ਥੁੱਕਦੀ ਨੀ।

ਜਾ ਨੀ! ਗੋਲੀਏ, ਜ਼ਾਤ ਦੀ ਕੋੜ੍ਹ ਕਿਰਲੀ,
ਉਠ ਕੇ ਜੱਫੀ ਸ਼ਤੀਰਾਂ ਨੂੰ ਪਾਣ ਲੱਗੀ।
ਸਿਰੋਂ ਗੰਜੀ ਤੇ ਕੰਘੀਆਂ ਨੌਂ ਜੋੜੇ,
ਵਾਲ ਵਾਹ ਵਾਹ ਗੁੱਤ ਗੁੰਦਾਣ ਲੱਗੀ।
ਘਰ ਖਾਣ ਨੂੰ ਨਾ ਅੰਮੀ ਪੀਹਣ ਗਈ ਏ,
ਵੱਡੀ ਭਗਤਣੀ ਏ ਲੰਗਰ ਲਾਣ ਲੱਗੀ।
ਅੱਖੋਂ ਅੰਨ੍ਹੀ ਤੇ ਨਾ ਚਰਾਗ਼ ਬੀਬੀ,
ਸ਼ਾਨ ਆਪਣੀ ਦੇ ਸੋਹਲੇ ਗਾਣ ਲੱਗੀ।

ਨੱਕ ਡੋਬ ਨਹੀਂ ਚੱਪਣੀ ਵਿਚ ਮਰਦੀ,
ਵਿਚੋਂ ਪਾਪਣੀ ਪੜ੍ਹੇਂ ਸਲੋਕ ਉਤੋਂ।
ਨੀ! ਆਜ਼ਾਦ ਬੰਦੇ ਤੈਨੂੰ ਵਾਰਦੇ ਨੇ,
ਮੇਰੀ ਟੁੱਟੀ ਹੋਈ ਜੁੱਤੀ ਦੀ ਨੋਕ ਉਤੋਂ।

ਪਾਪਣ ਚੋਰਨੀ ਠਗਣੀ ਮਿਤ੍ਰ ਘਾਤਣ,
ਨੀ ਤੂੰ ਭਲੇ ਦਾ ਵੀ ਬੁਰਾ ਚਾਹੁਣ ਵਾਲੀ।
ਧਰਮ ਅਣਖ ਸਚਾਈ 'ਜਵਾਂ-ਮਰਦੀ',
ਲਹੂ 'ਦੇਸ਼ ਭਗਤੀ' ਦੇ ਨਹਾਉਣ ਵਾਲੀ।

ਪਾਪਣ ਕੁਟਣੀ ਫੁੱਟਣੀ ਫੁੱਟ ਡਾਇਣ,
ਵੀਰ ਵੀਰ ਨੂੰ ਡੱਕਰ ਕੇ ਡਾਹੁਣ ਵਾਲੀ।
ਬੁਰਕਾ ਪਾ ਗੁੱਲਿਆਮ ਦਾ ਦੇਸ਼-ਧ੍ਰੋਹਣੇ,
ਨੀ ਤੂੰ ਆਹੂ ਬੇਦੋਸ਼ਾਂ ਦੇ ਲਾਹੁਣ ਵਾਲੀ।

ਇਟਲੀ, ਜਰਮਨੀ, ਰੂਸੀ, ਫਰਾਂਸੀਸੀ,
ਤੁਰਕੀ, ਚੀਨੀ, ਜਪਾਨੀ, ਜੋ ਪੱਛਮੀ ਨੇ।
ਤੈਨੂੰ ਪੈਰਾਂ ਦੀ ਜੁੱਤੀ ਵੀ ਜਾਣਦੇ ਨਹੀਂ,
ਮੈਨੂੰ ਸਮਝਦੇ ਸੁਰਗਾਂ ਦੀ ਲੱਛਮੀ ਨੇ।

ਮੇਰੀ ਆਪਣੀ ਕਦਰ ਜੇ ਪੁਛਣੀ ਉ,
ਚੱਲ! ਪੁੱਛ ਕਿਸੇ ਕਦਰਦਾਨ ਕੋਲੋਂ।
ਤੇਰੀ ਜਾਨ ਨੂੰ ਹੈ ਜਿਹੜਾ ਰਿਹਾ ਰੋਂਦਾ,
ਰਤਾ ਪੁਛ ਤਾਂ ਸਹੀ ਹਿੰਦੁਸਤਾਨ ਕੋਲੋਂ।
ਜਿਹਨੂੰ ਪੁਛੇਂਗੀ ਕਹੇਗਾ : ਬਚੇ ਰਹੀਏ,
ਪਰ-ਅਧੀਨਤਾ ਦੁਖਾਂ ਦੀ ਖਾਨ ਕੋਲੋਂ।
ਨੀ ਮੈਂ ਸਾਰੇ ਸੰਸਾਰ ਦੀ ਮਹਾਰਾਣੀ,
ਭਾਵੇਂ ਪੁਛ ਨਾ ਪੁਛ ਜਹਾਨ ਕੋਲੋਂ।

ਕਰ ਕੰਨ, ਸੁਣ ਖਾਂ, ਦੁਨੀਆਂ ਆਖਦੀ ਕੀ,
ਸੁਣ ਕੇ ਮਰ ਨਹੀਂ ਜਾਂਦੀ ਸ਼ਰਮਿੰਦਗੀ ਵਿਚ।
'ਸੈਆਂ ਗੁਣਾ ਆਜ਼ਾਦੀ ਦਾ ਮਰਨ ਚੰਗਾ',
'ਜਿਊਣਾ ਧ੍ਰਿਗ ਗ਼ੁਲਾਮੀ ਦੀ ਜ਼ਿੰਦਗੀ ਵਿਚ।'



# 37.

## ਮਿਲਾਪ ਦੀ ਮਲ੍ਹਮ

ਚੰਨੋਂ ਚੌਧਵੀਂ ਚਾਨਣੀ ਰਾਤ ਅੰਦਰ,
ਟਿੱਕੀ ਚੰਦ ਦੀ ਵਿੜ੍ਹੀ ਪਰਵਾਰ ਵੇਖੀ।
ਟਿੱਡੀ ਦਲ ਦੀ ਤਰ੍ਹਾਂ ਅਸਮਾਨ ਉੱਤੇ,
ਪਈ ਤਾਰਿਆਂ ਖ਼ੂਬ ਭਰਮਾਰ ਵੇਖੀ।
ਘਰੋਂ ਨਿਕਲ ਮੈਂ ਜਿਉਂ ਹੀ ਬਾਗ਼ ਪੁੱਜਾ,
ਉਥੇ ਗੱਲ ਡਾਢੀ ਅਲੋਕਾਰ ਵੇਖੀ।
ਬੁੱਢੀ, ਬੁੱਚੀ, ਖੁਲ੍ਹੇ ਵਾਲ, ਹਾਲ ਭੈੜਾ,
ਬੁੱਤ ਬਣੀ ਇਕ ਨਾਰ ਦੁਖਿਆਰ ਵੇਖੀ।

ਦਰਦ ਉਠਿਆ ਉਸ ਨੂੰ ਵੇਂਹਦਿਆਂ ਈ,
ਫੁਰਨੇ ਦਿਲ ਮੇਰੇ ਅੰਦਰ ਫੁਰਨ ਲੱਗੇ।
ਵੱਖੋ-ਵੱਖ ਖ਼ਿਆਲਾਂ ਦੇ ਰੂਪ ਆ ਕੇ,
ਮੇਰੇ ਦਿਲ ਦੀ ਭੋਇੰ ਤੇ ਤੁਰਨ ਲੱਗੇ।

ਵੇਖੀ ਨਾਰ ਉਹ ਦੁੱਖੀ ਤਾਂ ਵੇਖਿਆ ਕੀ,
ਨਾੜਾਂ ਉਸ ਦੀਆਂ ਜਾਪੀਆਂ ਛੁੱਟੀਆਂ ਨੇ।
ਮੁਕਟ ਲਿਬੜਿਆ ਏ ਉਸ ਦੇ ਸਿਰੋਂ ਲੱਥਾ,
ਉਤੋਂ ਕਿੰਗਰਾਂ ਜੀਹਦੀਆਂ ਟੁੱਟੀਆਂ ਨੇ।
ਪਰ੍ਹਾਂ ਹੱਥ ਕੁ ਵਿੱਥ ਤੇ ਚੌਂਤੜੇ ਤੇ,
ਪਈਆਂ ਪੁੱਟੀਆਂ ਮੱਥਿਓਂ ਜੁੱਟੀਆਂ ਨੇ।
ਭਰੀ ਅੱਖ ਮੇਰੇ ਵੱਲ ਵੇਖ ਉਹਨੇ,
ਤ੍ਰਿੱਪ ਤ੍ਰਿੱਪ ਦੋ ਅੱਥਰੂ ਸੁੱਟੀਆਂ ਨੇ।

ਅੱਖਾਂ ਲੱਥੀਆਂ ਤੇ ਰੂਪ ਪਿਆ ਭੁੱਸਾ,
ਮੁੜ੍ਹਕੇ ਮੈਲ ਵਿਚ ਕੁੜੇ ਹੋਏ ਕੱਪੜੇ ਨੇ।
ਮੂੰਹੋਂ ਆਹਾਂ ਦੀ ਅੱਗ ਉਗਲੱਛਦੀ ਏ,
ਹਉਕੇ ਉਦ੍ਹੇ ਪਤਾਲ ਜਾ ਅੱਪੜੇ ਨੇ।

ਸਹਿਜ ਭਾਅ ਈ ਮੁਕਟ ਨੂੰ ਜਾ ਫੜਿਆ,
ਧਰਿਆ, ਕੋਲ ਉਸ ਦੇ ਨੇੜੇ ਢੁੱਕ ਕੇ ਮੈਂ।
ਹੱਥ ਜੋੜ ਸਿਰ ਧਰਮ ਲਈ ਅਰਜ਼ ਕੀਤੀ,
ਕੀਤੀ ਬੰਦਨਾ ਨਾਲ ਹੀ ਝੁੱਕ ਕੇ ਮੈਂ।
ਬੋਲੀ : ਨਹੀਂ ਅੰਗਸ ਸਾਹ ਭੀ ਲੈਣ ਜੋਗੀ,
ਬੈਠੀ ਹਾਂ ਇੱਥੇ ਮਰ-ਮੁੱਕ ਕੇ ਮੈਂ।
ਕੂਣ ਸਹਿਣ, ਉਠਣ ਬੈਠਣ ਨਹੀਂ ਹੁੰਦਾ,
ਖੋਰੀ ਹੋਈ ਪਈ ਹਾਂ ਸੜ ਸੁੱਕ ਕੇ ਮੈਂ।

ਚੌਥਾ ਚੜ੍ਹਦਾ ਏ 'ਪੁੱਤਾਂ ਦਾ ਜਾਣ ਚੌਥਾ',
ਚੁਗਣ ਆਈ ਮੈਂ ਬਾਗ ਦੇ ਫੁੱਲ ਬੱਚਾ।
ਕੋੜ੍ਹ ਫੁੱਟ ਦਾ ਵੇਖ ਕੇ ਬੰਸ ਅੰਦਰ,
ਗਿਆ ਆਪਣਾ ਆਪ ਵੀ ਭੁੱਲ ਬੱਚਾ।

ਇਹ ਹੈ ਜਲ੍ਹਿਆਂ ਵਾਲੇ ਦੀ ਧਰਤ ਖ਼ੂਨੀ,
ਏਥੇ ਆਂਦਰਾਂ ਮੇਰੀਆਂ ਵੱਲੀਆਂ ਨੇ।
ਮੇਰੇ ਸਿੱਖ ਪੁੱਤਾਂ, ਹਿੰਦੂ ਮੁਸਲਮਾਨਾਂ,
'ਮਰ ਕੇ ਲੰਘੀਆਂ, ਇਹਦੀਆਂ ਗੱਲੀਆਂ ਨੇ।
'ਆਬਿ ਜ਼ਮ ਜ਼ਮ' ਤੇ ਅੰਮ੍ਰਿਤ ਦਾ ਮੇਲ ਹੋ ਕੇ,
ਇਸ ਪ੍ਰਯਾਗ ਰਲੀਆਂ ਗੰਗਾ-ਜੱਲੀਆਂ ਨੇ।
ਮੇਰੇ ਹੀਰਿਆਂ ਦੀਆਂ ਇਸ ਕੁੰਡ ਅੰਦਰ,
ਘੁੱਲ-ਮਿਲ ਬੱਚਾ! ਰੱਤਾਂ ਰੱਲੀਆਂ ਨੇ।

ਇਸੇ ਭਾਗ ਵਾਲੀ ਪੱਧਰ ਭੋਇੰ ਉੱਤੇ,
ਮੇਰੇ ਚਾਨਣਾਂ ਦੀ ਚਰਬੀ ਨਿੱਚੜੀ ਸੀ।
ਹਿੰਦੂ, ਸਿੰਘ, ਮੁਹੰਮਦੀ ਹੂਲ ਜਾਨਾਂ,
ਮਰ ਕੇ ਹੋਏ ਏਥੇ ਘਿਉ-ਖਿੱਚੜੀ ਸੀ।

ਅੱਜ ਫੇਰ ਪਰ ਤੱਤੀ ਦੇ ਭਾਗ ਫੁੱਟੇ,
ਹੋਣੀ ਸਿਰਾਂ ਤੇ ਕੂਕਦੀ ਜਾਪਦੀ ਹੈ।
ਸੁੱਖੀ ਵੱਸਦੇ ਮੇਰੇ ਪਰਵਾਰ ਉਤੇ,
ਟੁੱਟ ਪਈ ਬਿਜਲੀ 'ਆਪੋ ਧਾਪ' ਦੀ ਹੈ।

ਮੇਰੇ ਢਿੱਡ ਵਿਚ ਪਈ ਘੜਮੱਸ-ਚੌਦੇ,
ਹਰ ਇਕ ਨੂੰ ਆਪਣੇ ਆਪ ਦੀ ਹੈ।
ਕੋੜ੍ਹ ਫੁੱਟਿਆ ਹੈ ਮੇਰੀ ਕੁੱਖ ਅੰਦਰ,
ਆਹ ਲੈ! ਲੈ ਜਾ ਇਹ ਮਲ੍ਹਮ ਮਿਲਾਪ ਦੀ ਹੈ।

ਮੇਲ, ਪਿਆਰ, ਮਿੱਠਤ, ਦਰਦ ਪਏ ਇਸ ਵਿਚ,
ਥਿੰਧਾ ਸਿੱਥਾ ਭਰਪੱਣ ਦਾ ਪਾ ਦਿੱਤਾ।
ਫਹਿਆ ਆਦਰ ਦਾ ਦਿਲਾਂ ਤੇ ਲਾਈਂ, ਇਸ ਨੇ
ਅੱਗੇ ਕੋਟਾਂ ਦਾ ਕੋੜ੍ਹ ਹਟਾ ਦਿੱਤਾ।

ਭੈੜੀ ਫੁੱਟ ਨੇ ਵਿਤਕਰਾ ਪਾ ਦਿੱਤਾ,
ਟੁਹ ਕੇ ਡਿੱਠੇ ਮੈਂ ਸ਼ਹਿਰਾਂ-ਗਰਾਵਾਂ ਦੇ ਦਿਲ।
ਅੜੋ-ਪਾਟ ਕਰ ਭੈਣਾਂ-ਭਰਾਵਾਂ ਦੇ ਦਿਲ,
ਕਰ ਦਿੱਤੇ ਨੇ ਕੁੱਤਿਆਂ-ਕਾਵਾਂ ਦੇ ਦਿਲ।
ਏਡੇ ਵੱਡੇ ਪਰਵਾਰਾਂ ਵਿਚ ਚਾਹੀਦੇ ਸੀ,
ਭਰੇ ਮੋਹ ਦੇ ਡੂੰਘੇ ਦਰਿਆਵਾਂ ਦੇ ਦਿਲ।
ਜਾ ਕੇ 'ਰੋ ਦਈ' ਭਾਰਤ ਇਹ ਕੂਕਦੀ ਸੀ,
ਏਦਾਂ ਪੱਛੀਦੇ ਮੂਲ ਨਹੀਂ ਮਾਵਾਂ ਦੇ ਦਿਲ।

ਮੇਰਾ ਸੁੱਖਾਂ ਦਾ ਲਾਹੋ ਨਾ ਮੁਕਟ ਸਿਰ ਤੋਂ,
ਰੋ ਰੋ ਦੁੱਖਾਂ ਦੇ ਕੀਰਨੇ ਪਾ ਰਹੀ ਹਾਂ।
ਕਰੋ ਸੁਰ ਸਤਾਰ ਮਿਲਾਪ ਵਾਲੀ,
ਭੁੱਲੇ ਪੁੱਤਰਾਂ ਤਾਈਂ ਸਮਝਾ ਰਹੀ ਹਾਂ।



## 38.

# ਚਾਨਣੀ ਰਾਤ

ਰਾਤ-ਕੁੜੀ ਨੇ ਬਣ ਫੱਬ ਵਾਹ ਵਾਹ, ਕੀਤੀ ਵੇਖੋ ਅੱਜ ਤਿਆਰੀ।
ਸਾੜ੍ਹੀ ਸੋਨ-ਸਤਾਰਿਆਂ ਲੱਦੀ, ਓਢੀ ਏਸ ਪਿਆਰੀ ਪਿਆਰੀ।
ਚੰਨ ਦੀ ਟਿੱਕੀ ਮੱਥੇ ਟਿੱਕਾ, ਲਾਇਆ ਵਾਹ ਵਾਹ ਨਾਰ-ਛਨਾਰੀ।
ਪਲ ਪਲ ਮਗਰੋਂ ਇਹ 'ਨਵਜੋਬਨ', ਰਚਨਾ ਰਚਦੀ ਖ਼ੂਬ ਨਿਆਰੀ।
ਹਾਥੀ-ਅੰਬਰ ਸਜਿਆ ਸੁਹਣਾ, ਸੋਂਹਦੀ ਉਸ ਤੇ ਪੱਟ ਅੰਬਾਰੀ।
ਗਿੱਟੀਆਂ ਮੱਥੇ ਬਿੰਦੀਆਂ ਸੋਭਣ, ਮੋਂਹਦੀ ਨਾਰੀ ਚੰਚਲਹਾਰੀ।
ਛਬ ਮੋਹਣੀ ਦੀ ਤੱਕ ਕੇ ਮੋਹਣੀ, ਮੋਹੀ ਗਈ ਪ੍ਰਿਥਵੀ ਸਾਰੀ।
ਫੁੱਲਾਂ ਲੱਦੀ ਸੁਹਣੀ ਸੁੰਦਰ, ਸਿਰ ਤੇ ਓਢੀ ਇਸ ਫੁਲਕਾਰੀ।

ਝਿਲਮਿਲ ਝਿਲਮਿਲ ਝਿਲਕੇ ਚਾਦਰ, ਵਾਹ-ਵਾ ਅਦਭੁੱਤ ਛੱਬ ਵਿਖਾਵੇ।
ਰੁਮਕੇ ਰੁਮਕੇ ਵਾ ਦਾ ਝੋਕਾ, ਦਿਲ ਨੂੰ ਠੰਢਕ ਪਾਂਦਾ ਜਾਵੇ।
ਅੰਮ੍ਰਿਤ-ਰਸ ਕਿਰਨਾਂ ਤੋਂ ਪੀ ਪੀ, ਲੂਸੀ ਧਰਤੀ ਸਾੜ ਮਿਟਾਵੇ।
ਫੁੱਲ ਫੁਲੇ ਫੁਲਵਾੜੀ ਮਹਿਕੀ, ਮਾਨੋ ਗੋਦੀ ਲਾਲ ਖਿਡਾਵੇ।
ਮਖ਼ਮਲ ਹੈ ਵਿੱਛੀ ਹੋਈ ਸਾਰੇ, ਕੁਦਰਤ-ਰਾਣੀ ਫ਼ਬਨ ਫਬਾਵੇ।
ਮਟਕ ਮਟਕ ਵਗ ਰੁਮਕੇ ਰੁਮਕੇ, ਗੀਤ ਖ਼ੁਸ਼ੀ ਖੇੜੇ ਦੇ ਗਾਵੇ।
ਫੁੱਲ-ਕਲੀਆਂ ਨੂੰ ਫਿਰ ਫਿਰ ਸਾਰੇ, ਖ਼ੁਸ਼ੀਆਂ ਖੇੜੇ ਵਿਚ ਲਿਆਵੇ।
ਖਿੜਦਾ ਫੁੱਲ ਕਲੀ ਲਏ ਹੂਟੇ, ਮਸਤੀ ਪ੍ਰੇਮ-ਹੁਲਾਰੇ ਖਾਵੇ।

ਚੁੱਪ ਇਕਾਂਤ ਸ਼ਾਂਤ-ਰਸ ਛਾਇਆ, ਕਿਰਨਾਂ ਚੰਦ ਚੁਫੇਰ ਸੁਹਾਉਣ।
ਬੂਟੇ ਪ੍ਰੀਤਮ ਨੂੰ ਘੁਟ ਘੁਟ ਕੇ, ਵੇਲਾਂ-ਨੱਢੀਆਂ ਜੱਫੀਆਂ ਪਾਉਣ।
ਪਾਣੀ ਅੰਦਰ ਮਸਤੀਆਂ ਲਹਿਰਾਂ, ਰਲ-ਮਿਲ ਨੱਚਣ ਨਾਚ ਦਿਖਾਉਣ।
ਮਾਨੋ ਸਖੀਆਂ ਜੋਬਨ ਭਰੀਆਂ, ਖੇਡਣ ਰਲ-ਮਿਲ ਰਾਸਾਂ ਪਾਉਣ।
ਏਧਰ ਓਧਰ ਅੱਗੇ ਪਿੱਛੇ, ਫਿਰ ਫਿਰ ਰੰਗ ਵਿਚ ਗੇੜੇ ਲਾਉਣ।
ਰੰਗ-ਭਰੀਆਂ ਤੇ ਅੰਮ੍ਰਿਤ ਗੁੱਝੀਆਂ, ਅੰਮ੍ਰਿਤ ਹੀ ਅੰਮ੍ਰਿਤ ਵਰਸਾਉਣ।
ਸੁਹਣੀਆਂ ਤਾਰਾਂ ਥਾਂ ਥਾਂ ਜਿੱਦਾਂ, ਝਲਕ ਝਲਕ ਝਲਕਾਂ ਝਲਕਾਉਣ।
ਚਮਕ ਚਮਕ ਕੇ ਚਮਕਾਂ ਦਸ ਦਸ, ਪਾਣੀ ਵਿਚ ਹੀ ਲੁਕ-ਛਿਪ ਜਾਉਣ।

ਜੋਬਨ-ਭਰੀਆਂ ਹੂਰਾਂ ਪਰੀਆਂ, ਦੋਧੀ ਰੰਗੀਆਂ ਖਿੜ੍ਹੀਆਂ ਕਲੀਆਂ।
ਹੂਟੇ ਲੈਣ ਪੰਘੂੜੇ ਝੂਲਣ ਕੋਮਲਤਾ ਪੀ ਪੀ ਕੇ ਪਲੀਆਂ।
ਰਾਤ ਚਾਨਣੀ ਦੇ ਆਦਰ ਲਈ, ਖਿਲੀਆਂ ਪਾਵਣ ਖਲੀਆਂ ਖਲੀਆਂ।
ਸਮਝ ਸਹੇਲੀ ਪਰੇਮ-ਗਹੇਲੀ, ਮਹਿਕਾਂ ਅੰਦਰ ਫੁਲੀਆਂ-ਫਲੀਆਂ।
ਦੇਣ ਸੁਗੰਧੀ, ਮਾਰਨ ਲਪਟਾਂ, ਮਿੱਠੀਆਂ ਮਿੱਠੀਆਂ ਲਹਿਰਾਂ ਚਲੀਆਂ।
ਮਿਲ ਮਿਲ ਸਹੀਆਂ ਹੱਸਣ ਗੁਟਕਣ, ਰੰਗ ਰਸ ਭਰੀਆਂ ਮਾਣਨ ਰਲੀਆਂ।
ਖ਼ੂਬ ਬਣੇ ਦਰਵਾਜ਼ੇ ਸੋਭਣ, ਨਾਜ਼ਕ ਵੇਲਾਂ ਬ੍ਰਿਛੀਂ ਵਲੀਆਂ।
ਪ੍ਰੀਤ-ਸਖੀ ਦੀਆਂ ਕੀਲੀਆਂ ਹੋਈਆਂ, ਏਦਾਂ ਆਖਣ ਝੱਲ-ਵਲੱਲੀਆਂ :

ਆ ਸਜਨੀ ਸ਼ਾਂਤ ਦੀ ਦੇਵੀ, ਸਈਆਂ ਅੰਗ ਮਿਲਾਂਦੀ ਜਾ ਤੂੰ।
ਹਸ ਹਸ ਕੇ ਅਠਖੇਲੀਆਂ ਤਾਈਂ, ਆ ! ਆ!! ਗਲੇ ਲਗਾਂਦੀ ਜਾਤੂੰ।
ਸ੍ਵਾਂਤ ਬੂੰਦ ਸਭ ਵਸਤਾਂ ਉੱਤੇ, ਤ੍ਰਪਕੇ ਤ੍ਰਪਕੇ ਪਾਂਦੀ ਜਾ ਤੂੰ।
ਹੱਸਦੀ ਆ ਜਾ ਵੱਸਦੀ ਆ ਜਾ, ਸਖੀਆਂ ਤਾਈਂ ਹਸਾਂਦੀ ਜਾ ਤੂੰ।
ਹਰ ਹਰ ਸ਼ੈ ਦੇ ਅੰਦਰ ਅੜੀਏ! ਦਿਲ ਦਾ ਪ੍ਰੇਮ ਵਸਾਂਦੀ ਜਾ ਤੂੰ।
ਰੰਗ ਜੋਬਨ ਦੇ ਆ ਕੇ ਦਸ ਜਾ, ਨਾ ਕੰਨੀ ਕਤਰਾਂਦੀ ਜਾ ਤੂੰ।
ਸ੍ਵਾਂਤ ਬੂੰਦ ਕੁਈ ਅੰਮ੍ਰਿਤ-ਰਸ ਦੀ, ਦੁਖੀਆਂ ਤਾਈਂ ਪਿਆਂਦੀ ਜਾ ਤੂੰ।
'ਤੀਰ' ਤੜਫਦੇ ਫੱਟੜ ਸੀਨੇ, ਮਰ੍ਹਮ ਮੇਲ ਦੀ ਲਾਂਦੀ ਜਾ ਤੂੰ।



## 39.

# ਬੁਲਬੁਲਾ

ਕੀ ਤੂੰ ਛੱਲ ਹੈਂ ਨੀਰ ਦੀ ਛੱਲ ਅੰਦਰ,
ਨਹੀਂ ! ਛੱਲ ਹੈਂ ਬੁਲਬੁਲੇ ਜੱਲ ਅੰਦਰ।
ਤੇਰਾ ਵਾਸ ਤਰੰਗ ਤੇ ਲਹਿਰ ਅੰਦਰ,
ਹੈ ਟਿਕਾਅ ਤੇਰਾ ਪਾਣੀ-ਥਲ ਅੰਦਰ।
ਨੀਵਾਂ ਉੱਚੜਾ ਗੋਲ ਬਲੌਰ ਜਿਹਾ,
ਬਣ ਬਣ ਉਭਰਦਾ ਹੈਂ ਪਾਣੀ-ਡੱਲ ਅੰਦਰ।
ਜੰਮੇ ਪਲਕ ਅੰਦਰ, ਮਰੇ ਨਿਮਖ ਅੰਦਰ,
ਵਟੇਂ ਰੂਪ ਕਈ ਪਲ ਦੇ ਪਲ ਅੰਦਰ।
ਮਾਣ-ਮਤਿਆ! ਕੀ ਮਿਆਦ ਤੇਰੀ,
ਹੁਣੇ ਦਿੱਸਿਆ ਤੇ ਹੁਣੇ ਲੀਨ ਹੋਇਆ।
ਹੋਇਆ ਕੀ ਹੋਇਆ! ਜਿਵੇਂ ਨਹੀਂ ਹੋਇਆ,
ਪਰ ਫੇਰ ਵੀ ਚਾਹੇਂ ਨਾ ਦੀਨ ਹੋਇਆ।

ਤੇਰੇ ਜਿਹੇ ਕਈ ਬੁਲਬੁਲੇ ਹੋ ਬੀਤੇ,
ਘੜੀ ਪਲ ਰਹਿ ਝੱਟ ਸਮਾਏ ਵੇਖੇ।
ਕਈ ਜੀਂਵਦੇ ਤੇ ਕਈ ਮੋਏ ਵੇਖੇ,
ਏਥੇ ਘੜੀ ਦੀ ਘੜੀ ਹੀ ਆਏ ਵੇਖੇ।
ਕਈ ਫੁੱਲ ਕੇ ਆਪਿਓਂ ਬਾਹਰ ਹੋਏ,
ਅੱਖੀਂ ਕਈਆਂ ਦੇ ਸਾਂਗ ਰਚਾਏ ਵੇਖੇ।
ਫੁੱਲ ਵਾਂਗ ਕਈ ਹੁਣੇ ਜੋ ਖਿੜੇ ਵੇਖੇ,
ਪਿਛੋਂ ਝਟ ਹੀ ਫੇਰ ਮੁਰਝਾਏ ਵੇਖੇ।
ਹਸਤੀ ਮਿਟੀ ਅਤੇ ਮਸਤੀ ਲੋਪ ਹੋਈ,
ਉੱਜੜ ਗਈ ਬਸਤੀ ਬੀਆ-ਬਾਨ ਬਾਕੀ।
ਨਾ ਉਹ ਰੰਗ ਤਰੰਗ ਨਾ ਸੰਗ ਸਾਥੀ,
ਨਾ ਉਹ ਜਾਨ ਜਹਾਨ ਨਿਸ਼ਾਨ ਬਾਕੀ।



# 40.

## ਵਤਨ

ਮੇਰੇ ਵਤਨ! ਸਾਈਂ ਤੈਨੂੰ ਭਾਗ ਲਾਏ,
ਦੇ ਕੇ ਬਰਕਤਾਂ ਸਭ ਸਾਮਾਨ ਸੁਹਣੇ।
ਤੇਰੇ 'ਸੁਹਣੇ ਦਰਿਆ', ਪਹਾੜ ਸੁਹਣੇ,
ਜੰਗਲ ਜੂਹ ਤੇ ਬਾਗ ਮੈਦਾਨ ਸੁਹਣੇ।
ਸੁਹਣੇ ਫਲ ਮੇਵੇ ਤੇਰੇ ਆਏ ਵਿਰਸੇ,
ਬਾਂਕੇ ਗੱਭਰੂ ਛੈਲ ਜਵਾਨ ਸੁਹਣੇ।
ਜੰਮੇ, ਪਲੇ, ਖੇਡੇ ਤੇਰੀ ਗੋਦ ਅੰਦਰ,
ਧਨੀ ਤੇਗ਼ ਦੇ ਬੀਰ ਬਲਵਾਨ ਸੁਹਣੇ।

ਪੈਦਾ ਕੀਤੇ ਤੂੰ! ਸੂਰਮੇ ਮਹਾਂ ਯੋਧੇ,
ਰਾਜੇ, ਮਹਾਰਾਜੇ ਤੇ ਸੁਲਤਾਨ ਸੁਹਣੇ।
ਸਾਨੀ ਕੋਈ ਨਹੀਂ ਤੇਰਾ ਜਹਾਨ ਅੰਦਰ,
ਉੱਚੀ ਸ਼ਾਨ ਵਾਲੇ ਹਿੰਦੁਸਤਾਨ ਸੁਹਣੇ।

ਥਾਂ ਥਾਂ ਤੇ ਖ਼ੂਬ ਬਹਾਰ ਲਾਈ,
ਤੇਰੇ ਝਰਨਿਆਂ ਛੰਭਾਂ ਫੁਹਾਰਿਆਂ ਨੇ।
ਪਈਆਂ ਯਾਦ ਕਰਾਉਂਦੀਆਂ ਯਾਦਗਾਰਾਂ,
ਏਥੇ ਬੰਦਗੀ ਕੀਤੀ ਪਿਆਰਿਆਂ ਨੇ।
ਤੈਨੂੰ ਸੱਚਾ ਸਵਰਗ ਬਣਾ ਦਿੱਤਾ,
ਮੰਦਰ ਮਸਜਦਾਂ ਤੇ ਗੁਰਦਵਾਰਿਆਂ ਨੇ।
ਤੇਰਾ ਜੱਗ ਅੰਦਰ ਉੱਘਾ ਨਾਂ ਕੀਤਾ,
ਯੁੱਧ-ਜੰਗ ਭੇੜਾਂ ਘੱਲੂ-ਘਾਰਿਆਂ ਨੇ।

ਤੇਰੀ ਗੋਦ ਵਿਚ ਲੱਖਾਂ ਸ਼ਹੀਦ ਸੁੱਤੇ,
ਜਿਹੜੇ ਅਣਖ ਲਈ ਹੋਏ ਕੁਰਬਾਨ ਸੁਹਣੇ।
ਤੇਰੇ 'ਕਿਣਕਿਆਂ' ਦੇ ਅੰਦਰ ਬੀਰਤਾ ਹੈ,
ਮੇਰੇ ਵਤਨ ਪਿਆਰੇ ਹਿੰਦੁਸਤਾਨ ਸੁਹਣੇ।

ਜਨਮ-ਭੂਮ ਤੂੰ ਕੈਰਵਾਂ ਪਾਂਡਵਾਂ ਦੀ,
ਤੇਰੀ ਗੋਦ ਵਿਚ ਕ੍ਰਿਸ਼ਨ ਮੁਰਾਰ ਆਏ।
ਤੇਰੀ ਸੁਹਣੀ ਤਲਵੰਡੀ ਤੇ ਗੁਰੂ ਨਾਨਕ,
ਕਹਿੰਦੇ 'ਸਤਿ ਕਰਤਾਰ' ਕਰਤਾਰ ਆਏ।
ਅਕਬਰ ਜਿਹਾਂ ਆ ਐਥੇ ਨਿਆਂ ਕੀਤੇ,
ਚਿਸ਼ਤੀ ਜਿਹੇ ਭੀ ਵਲੀ ਹਜ਼ਾਰ ਆਏ।
ਤੇਰੀ ਸੁਹਣੀ ਸੁਹਾਵਣੀ ਭੋਇੰ ਉੱਤੇ,
ਗੁਰੂ ਪੀਰ ਪੈਗ਼ੰਬਰ ਅਵਤਾਰ ਆਏ।

ਤੂੰ ਹੀ ਗੁਰੂ ਹੈਂ ਫ਼ਲਸਫ਼ੇ ਸਾਇੰਸਾਂ ਦਾ,
ਤੇਰੇ ਵਿਚ ਹੀ ਹੋਏ ਗਿਆਨ ਸੁਹਣੇ।
ਬੇਸ਼ੱਕ ਹੋਣਗੇ ਚੀਨ ਜਾਪਾਨ ਸੁਹਣੇ,
ਸੁਹਣਾ ਤੂੰ ਸਭ ਤੋਂ ਹਿੰਦੁਸਤਾਨ ਸੁਹਣੇ।

ਤੂੰ ਦਾਤਾਰ ਹੈਂ ਸਭਸ ਨੂੰ ਦਏਂ ਦਾਤਾਂ,
ਤੈਥੋਂ ਦਿਨੇ ਰਾਤੀ ਵਰੋਸਾਣ ਲੱਖਾਂ।
ਤੂੰ ਭੰਡਾਰ ਹੈਂ ਅੰਨ ਦਾ ਜੱਗ ਅੰਦਰ,
ਤੇਰੇ ਆਸਰੇ ਰੱਜ ਕੇ ਖਾਣ ਲੱਖਾਂ।
ਤੂੰ ਸਰਦਾਰ ਹੈਂ ਬਲੀ ਹੈਂ ਤਾਣ ਵਾਲਾ,
ਜਿੱਤੇ ਜੱਗ ਤੇ ਤੂੰਹੇਂ ਘਮਸਾਣ ਲੱਖਾਂ।
ਤੇਰੇ ਤੁੱਲ ਨਾ ਕੋਈ ਵੀ ਤੁੱਲ ਸਕੇ,
ਵੇਖੇ ਰੂਸ, ਜਰਮਨ, ਇੰਗਲਸਤਾਨ ਲੱਖਾਂ।

ਤੈਨੂੰ ਸਵਰਗ ਆਖਾਂ ਜਾਂ ਬਹਿਸ਼ਤ ਆਖਾਂ,
ਤੂੰ ਹੈਂ ਸਾਰਿਆਂ ਸੁਖਾਂ ਦੀ ਖਾਨ ਸੁਹਣੇ।
ਮੇਰੇ ਪ੍ਰਾਨ ਤੇ ਮੇਰਾ ਈਮਾਨ ਤੂੰ ਹੀ,
ਮੇਰੇ ਵਤਨ ਪਿਆਰੇ ਹਿੰਦੁਸਤਾਨ ਸੁਹਣੇ।

ਮੰਗਾਂ ਰੋਜ਼ ਮੁਰਾਦ ਮੈਂ ਰੱਬ ਕੋਲੋਂ,
ਮੇਰਾ ਦਿਲ ਦਾ ਤਾਂ ਅਰਮਾਨ ਨਿਕਲੇ।
ਏਸ ਵਤਨ ਵਿਚ ਜੰਮਿਆ-ਪਲਿਆ ਹਾਂ,
ਵਤਨ ਵਿਚੋਂ ਹੀ ਮੇਰਾ ਬਬਾਨ ਨਿਕਲੇ।

ਵੱਟਾਂ ਲੱਖ ਜੇਕਰ ਪਿਆਰੇ ਵਤਨ ਅੰਦਰ,
ਮੇਰੀ ਮੌਤ ਆਵੇ, ਮੇਰੀ ਜਾਨ ਨਿਕਲੇ।
ਮੇਰੀ ਲਾਸ਼ ਦੇ ਸਹਿਕਦੇ ਮੂੰਹ 'ਚੋਂ ਵੀ,
ਵਾਰ ਵਾਰ ਪਿਆ 'ਹਿੰਦੁਸਤਾਨ' ਨਿਕਲੇ।

ਮੇਰੀ ਆਤਮਾ ਸਦਾ ਹੀ ਰਹੇ ਵਿੰਹਦੀ,
ਤੇਰੇ ਯਾਦਗਾਰਾਂ ਤੇ ਨਿਸ਼ਾਨ ਸੁਹਣੇ।
'ਤੀਰ' ਦਿਲੋਂ ਇਹ ਸਦਾ ਅਸੀਸ ਨਿਕਲੇ,
'ਘੁੱਗ ਵੱਸ ਮੇਰੇ ਹਿੰਦੁਸਤਾਨ ਸੁਹਣੇ।'



# 41.

## ਹੰਝੂ

ਮੇਰੇ ਨੈਣ-ਸਮੁੰਦਰ ਦੇ ਮੋਤੀਆ ਵੇ,
ਦੁੱਖੀ ਦਿਲਾਂ ਦਾ ਸੁਹਣਾ ਸ਼ਿੰਗਾਰ ਹੈਂ ਤੂੰ।
ਜਿਹੜੇ ਦਿਲ ਅੰਦਰ ਮਿਹਰ ਦਰਦ ਵਸੇ,
ਓਸ ਗਲੇ ਦਾ ਸੁਹਣਿਆ ਹਾਰ ਹੈਂ ਤੂੰ।
ਠੰਢੀ ਪ੍ਰੇਮ-ਭਿੰਨੀ ਭਰੀ ਸੱਧਰਾਂ ਦੀ,
ਠੰਢ ਪਾਉਣੀ ਠੰਢੀ ਫੁਹਾਰ ਹੈਂ ਤੂੰ।
ਦਿਲਾਂ ਵਿਚ ਸੁਨੇਹੜੇ ਦੇਣ ਵਾਲੀ,
ਬਿਨਾਂ ਤਾਰ ਤੋਂ ਪ੍ਰੇਮ ਦੀ ਤਾਰ ਹੈਂ ਤੂੰ।

ਥੋੜ੍ਹ-ਸਮਝੀਏ ਭੁੱਲ ਕੇ ਆਖਦੇ ਨੇ,
ਐਵੇਂ ਰੋਂਦਿਆਂ ਨੈਣਾਂ ਦੀ ਬੂੰਦ ਹੈਂ ਤੂੰ।
ਫਟੇ ਦਿਲਾਂ ਦੇ ਸਫ਼ੇ ਨੂੰ ਜੋੜਨੇ ਲਈ,
ਹੰਝੂ ਨਹੀਂ, ਪਿਆਰ ਦੀ ਗੂੰਦ ਹੈਂ ਤੂੰ।

ਭਾਵੇਂ ਇਕ ਟੇਪਾ ਹੈ ਨਿਸ਼ਾਨ ਤੇਰਾ,
ਐਪਰ ਅਣਮਿਣਿਆ ਜ਼ੋਰ-ਬਲ ਤੇਰਾ।
ਆਵੇਂ ਵਹਿਣ ਬਣ ਤਾਂ ਲੱਖਾਂ ਤਾਰੂਆਂ ਨੂੰ,
ਦਰਦਾਂ ਵਿਚ ਹੈ ਡੋਬਦਾ ਜਲ ਤੇਰਾ।
ਸੁੱਟਣ ਸੂਰਮੇ ਝੱਟ ਹਥਿਆਰ ਹੱਥੋਂ,
ਨਿਕਲੇ ਨੈਣ-ਕਿਲ੍ਹਿਓਂ ਜਦੋਂ ਦੱਲ ਤੇਰਾ।
ਤੈਨੂੰ ਹੁਕਮ ਹਾਸਲ ਪਾਤਸ਼ਾਹ ਹੈਂ ਤੂੰ,
ਤੇਜ ਕੋਈ ਨਹੀਂ ਸਕਦਾ ਝੱਲ ਤੇਰਾ।

ਜਦੋਂ ਦਿਲ ਪਰਚਾਣ ਲਈ ਅੱਖੀਆਂ 'ਚੋਂ,
ਵਗੇਂ ਤਿਖਿਆ! ਛੁਹਲਿਆ!! ਨੀਰ ਹੋ ਕੇ।
ਸੀਨੇ ਜਾਣ ਸੱਲੇ ਦਰਦਾਂ ਵਾਲਿਆਂ ਦੇ,
ਇਕ ਇਕ ਬੂੰਦ ਤੇਰੀ ਵੱਜੇ 'ਤੀਰ' ਹੋ ਕੇ।

ਜਿਊਂਦਾ ਰਹੁ ਉਇ ਰਾਜਿਆ ਦਿਲਾਂ ਦਿਆ!
ਤੇਰੇ ਰਾਜ ਅੰਦਰ ਬਖਸ਼ੇ ਪਾਪ ਜਾਂਦੇ।
ਜਿਹੜੇ ਅੰਦਰੋਂ ਤੂੰ ਡਲ੍ਹਕਾਂ ਮਾਰ ਨਿਕਲੇਂ,
ਉਤਰ ਓਸ ਦੇ ਤਿੰਨੇ ਹੀ ਤਾਪ ਜਾਂਦੇ।
ਤੇਰੇ ਟਪਕਦੇ ਟਪਕਦੇ ਸੋਹਲ ਟੇਪੇ,
ਮੂਰਤ ਦਰਦ ਦੀ ਦਿਲਾਂ ਤੇ ਛਾਪ ਜਾਂਦੇ।
ਕਿੰਨੀ ਹੁੰਦੀ ਹੈ ਦੁੱਖਾਂ ਦੀ ਆਹ ਲੰਮੀ,
ਬਿਨ੍ਹਾਂ ਗੱਜ ਤੋਂ ਇਹੋ ਨੇ ਨਾਪ ਜਾਂਦੇ।

ਬਿਨ੍ਹਾਂ ਅੱਖੀਓਂ, ਅੱਖੀਆਂ ਵਾਲਿਆ ਵੇ,
ਸਦਾ ਅੱਖੀਆਂ ਦੇ ਅੰਦਰ ਵੱਸਦਾ ਰਹੁ।
ਪ੍ਰੇਮ-ਪਿਆਰ ਦੇ ਬੂਟੇ ਉਗਾਂਵਦਾ ਰਹੁ,
ਏਸ ਨੈਣਾਂ ਦੀ ਭੌਂ ਵਿਚ ਰੱਸਦਾ ਰਹੁ।



# 42.

# ਬਸੰਤ

ਨਿਰੀ ਸੁੰਦਰਤਾ ਮਹਿਕ ਦੀ ਭਰੀ ਸੁਹਣੀ,
ਸਾਰੇ ਜੱਗ ਦਾ ਰਿਦਾ ਲੁਭਾਉਣ ਵਾਲੀ।
ਸਿਰ ਤੇ ਚਮਕਦਾ ਸੋਨੇ ਦਾ ਤਾਜ ਧਰ ਕੇ,
ਰਾਣੀ ਵਰ੍ਹੇ ਮਗਰੋਂ ਫੇਰਾ ਪਾਉਣ ਵਾਲੀ।
ਪਰੀ ਹੱਸਦੇ ਗੁਟਕਦੇ ਰੂਪ ਵਾਲੀ,
ਖਿੜੇ ਫੁੱਲਾਂ ਦੀ ਸੇਜ ਹੰਢਾਉਣ ਵਾਲੀ।
ਰੋਂਦਾ ਜੱਗ ਖਿੜਾਉਣ ਹਸਾਉਣ ਵਾਲੀ,
ਮੋਇਆਂ ਦਿਲਾਂ ਨੂੰ ਫੇਰ ਜਿਵਾਉਣ ਵਾਲੀ।

ਠੁਮਕ ਠੁਮਕ ਫੁਲਵਾੜੀਆਂ ਵਿਚ ਫਿਰ ਕੇ,
ਸੁੱਤੇ ਫੁੱਲ ਤੇ ਕਲੀਆਂ ਜਗਾਉਣ ਵਾਲੀ।
ਪੰਛੀ ਰਾਗ ਅੱਜ ਉਸੇ ਦਾ ਗਾ ਰਹੇ ਨੇ,
ਉਹ 'ਬਸੰਤ' ਹੈ ਹੁਣੇ ਹੀ ਆਉਣ ਵਾਲੀ।

ਸੁਣ ਕੇ ਆਉਣ ਵਾਲੀ ਏ ਬਸੰਤ-ਲੈਲਾ,
ਅੱਖਾਂ ਮਜਨੂੰ ਬੂਟਿਆਂ ਖੋਲ੍ਹੀਆਂ ਨੇ।
ਖ਼ੁਸ਼ੀ ਵਿਚ ਕਰੂਮਲਾਂ ਨੱਚ ਪਈਆਂ,
ਕਿਹੀਆਂ ਸਾਵੀਆਂ ਸਾਵੀਆਂ ਚੋਲੀਆਂ ਨੇ।
ਵੇਖੋ ਡੋਡੀਆਂ ਸੈਆਂ ਗੁਲਾਬ ਦੀਆਂ,
ਬਣੀਆਂ ਹੋਈਆਂ ਬਸੰਤ ਲਈ ਡੋਲੀਆਂ ਨੇ।
ਮਾਹੀਆ ਛੋਹ ਲਿਆ ਘੁੱਗੀਆਂ ਘੁੱਗਿਆਂ ਨੇ,
ਟੱਪੇ ਪ੍ਰੇਮ ਦੇ ਬੁਲਬੁਲਾਂ ਬੋਲੀਆਂ ਨੇ।

ਪੈਰੀਂ ਬੰਨ੍ਹ ਕੇ ਘੁੰਗਰੂ ਵਾ ਨੱਚੀ,
ਰਾਸ ਮਚ ਪਈ ਦਿਲ ਚੁਰਾਣ ਵਾਲੀ।

ਕੁਦਰਤ ਨਾਲ ਉਮਾਹ ਦੇ ਗੀਤ ਗਾਵੇ,
ਲਓ ਜੀ ਮੇਰੀ 'ਬਸੰਤ' ਹੈ ਆਣ ਵਾਲੀ।
ਅੰਬਰ-ਥਾਲ ਵਿਚ ਬਲ ਰਿਹਾ ਚੰਨ-ਦੀਵਾ,
ਰਿਸ਼ਮਾਂ ਆਰਤੀ ਲਈ ਖਲੋਤੀਆਂ ਨੇ।
ਧਰੀਆਂ ਡਾਲੀਆਂ ਦੇ ਸਿਰੀਂ ਡਾਲੀਆਂ ਨੇ,
ਮਿੱਠੇ ਗੀਤ ਛੋਹੇ ਤੋਤੇ-ਤੋਤੀਆਂ ਨੇ।
ਲੜੀਆਂ ਗੁੰਦੀਆਂ ਪ੍ਰੇਮ-ਉਮਾਹ ਅੰਦਰ,
ਸੁਹਣੇ ਸੁੱਚੇ ਤ੍ਰੇਲ ਦੇ ਮੋਤੀਆਂ ਨੇ।
ਗਲੇ ਰਾਣੀ ਬਸੰਤ ਦੇ ਪਾਣ ਖ਼ਾਤਰ,
ਵਾਹ ਵਾਹ ਚੰਬਿਆਂ ਮਾਲਾ ਪਰੋਤੀਆਂ ਨੇ।

ਡਾਢੀ ਤਾਂਘ ਦੇ ਵਿਚ ਤਿਆਰੀਆਂ ਨੇ,
ਆਖਣ 'ਵੇਖੋ ਔਹ ਆਈ ਹਸਾਉਣ ਵਾਲੀ।
ਸਭ ਨੂੰ ਭਾਣ ਵਾਲੀ ਸਾਡੀ ਪ੍ਰਾਣ ਪਿਆਰੀ,
ਫੂਲਾਂ ਰਾਣੀ ਬਸੰਤ ਸਦਾਉਣ ਵਾਲੀ।'

ਸੋਅ ਸੁਣਦਿਆਂ-ਸਾਰ ਹੀ ਨੱਢੜੀ ਦੀ,
ਬਾਗ਼ ਖ਼ੁਸ਼ੀ ਦਾ ਮਾਰਿਆ ਫੁੱਲ ਗਿਆ।
ਏਨਾ ਫੁਲਿਆ ਕਿ ਏਸ ਖ਼ੁਸ਼ੀ ਅੰਦਰ,
ਉਹਨੂੰ ਆਪਣਾ ਆਪ ਵੀ ਭੁੱਲ ਗਿਆ।
ਮੇਰੇ ਵੇਂਹਦਿਆਂ ਵੇਂਹਦਿਆਂ ਅੰਬਰਾਂ ਤੋਂ,
ਬੂਹਾ ਮਹਿਕ ਦਾ ਕੁਦਰਤੀ ਖੁਲ੍ਹ ਗਿਆ।
ਜਦੋਂ ਹੱਸ ਕੇ ਬਾਹਰ ਬਸੰਤ ਨਿਕਲੀ,
ਝੱਖੜ ਖ਼ੁਸ਼ੀ ਦਾ ਜ਼ਿਮੀਂ ਤੇ ਝੁੱਲ ਗਿਆ।

ਸਹਿਜ ਸਹਿਜ ਉਹ ਉਤਰਦੀ ਆਈ ਹੇਠਾਂ,
ਸਿਰ ਤੇ ਫੁੱਲਾਂ ਦਾ ਚੌਰ ਝੁਲਾਉਣ ਵਾਲੀ।
ਦੇਵੀ ਉਹ ਸੀ ਬਣੀ ਹੋਈ ਵਾਸ਼ਨਾ ਦੀ,
ਪੂਜਾ ਬਾਗ਼ ਦੇ ਪਾਸੋਂ ਕਰਾਉਣ ਵਾਲੀ।

ਹਰ ਇਕ ਫੁੱਲ ਤੇ ਪੱਤ ਨੂੰ ਗਈ ਚੁੰਮੀ,
ਨਿਗ੍ਹਾ ਸਾਰੀ ਗੁਲਜ਼ਾਰ ਪਾਂਵਦੀ ਗਈ।
ਛਟੇ ਅੰਮ੍ਰਿਤੀ ਥਾਂ ਥਾਂ ਮਾਰਦੀ ਗਈ,
ਮੋਇਆਂ ਮੁਰਦਿਆਂ ਤਾਈਂ ਜਿਵਾਂਵਦੀ ਗਈ।
ਸੋਹਲ ਫੁੱਲਾਂ ਦੇ ਵਿਚੋਂ ਉਹ ਹੋਈ ਪੈਦਾ,
ਫੁੱਲਾਂ ਵਿਚ ਹੀ ਆ ਕੇ ਸਮਾਂਵਦੀ ਗਈ।
ਫੂਲਾਂ ਰਾਣੀ ਹਾਂ ਮੈਂ ਹਾਂ ਬਸੰਤ ਸੁਹਣੀ,
ਬਿਨਾਂ ਬੋਲਣੋਂ ਭੇਤ ਸਮਝਾਂਵਦੀ ਗਈ।

ਕੁਤ-ਕਤਾਰੀਆਂ ਕਢ ਗਈ ਕਿਆਰੀਆਂ ਨੂੰ,
ਕੌਤਕ ਘੜੀ ਦੀ ਘੜੀ ਵਿਖਾਣ ਵਾਲੀ।
ਢਿਡੀਂ ਫੁੱਲਾਂ ਦੀ ਹੱਸ ਹੱਸ ਪੈਣ ਪੀੜਾਂ,
ਉਹਨੇ ਹੱਦ ਮੁਕਾਈ ਹਸਾਣ ਵਾਲੀ



# 43.

## ਚਲੀ ਗਈ

ਜੇਠ ਵਿਚ ਜਾਂ ਮੈਂ ਗਿਆ ਬਾਗ਼ 'ਚੋਂ ਸੁਗੰਧੀ ਲੈਣ,
ਰੁੱਖ ਛਾਵੇਂ ਹੁੱਸ ਬੈਠਾ ਧੁੱਪ ਨਹੀਂ ਸੀ ਝੱਲੀ ਗਈ।
ਹੇਰ ਫੇਰ ਵੇਖਿਆ ਚੁਫੇਰ ਜਦੋਂ ਦੇਖਿਆ ਮੈਂ,
ਭਾਸਿਆ ਇਹ ਇਥੇ ਕੋਈ ਕਾਰ ਹੋ ਅਵੱਲੀ ਗਈ।
ਧੱਕਾ ਵੱਜਾ ਕਾਲਜੇ ਕੜੱਕ ਹੋ ਦੋਟੱਕ ਹੋਇਆ,
ਦਿਲ ਬੰਬੇ-ਮੇਲ ਦੀ ਨਾ ਤੇਜ਼ ਚਾਲ ਠਲ੍ਹੀ ਗਈ।
ਫੁੱਲ ਹੋਏ ਫੁੱਲ, ਰੁੱਖਾਂ ਸਾਰਿਆਂ ਦੇ ਰੂਪ ਲੂਸੇ,
ਸੁੰਦਰਤਾ ਕਿਆਰੀਆਂ ਦੀ ਦੁੱਖਾਂ ਹੇਠ ਦਲੀ ਗਈ।

ਸੁਹਣੀ ਫੁਲਵਾੜੀ ਦੇ ਸੁਹਾਗ ਤੇ ਸੁਹਾਗ ਡੁੱਲ੍ਹਾ,
ਹੋਣੀ ਕਲਕਾ ਕੇ ਸਿਰ ਡੋਲ੍ਹ ਤੇਲ ਪੱਲੀ ਗਈ।
ਸੁੰਬਲ, ਸੁਫ਼ੇਦਾ, ਮੌਲਸਰੀ, ਲਾਲਾ ਝੂਰਦੇ ਨੇ,
'ਚਾਨਣੀ' ਦੀ ਛਾਤੀ ਪੈਂਦੀ ਛਾਨਣੀ ਜਿਉਂ ਗਲੀ ਗਈ।
ਪਏ ਇਸ਼ਕ-ਪੇਚੇ ਨੂੰ ਵੀ ਜਿਹੇ ਆ ਇਸ਼ਕ-ਪੇਚੇ,
ਜਿੰਦ ਉਹਦੀ ਅੱਟੀ ਹੇਠ ਊਰੀ ਵਾਂਙ ਵੱਲੀ ਗਈ।
ਨਰਗਸ ਨਿਮਾਣੀ ਰੋ ਰੋ ਅੱਖੀਆਂ ਤੋਂ ਹੱਥ ਧੋਤੇ,
ਪਟੋਂ ਕੂਲੀ ਸੇਜ ਉਹਦੀ ਦੁੱਖਾਂ ਹੇਠ ਮੱਲੀ ਗਈ।

ਦੁੱਖਾਂ ਹੱਥੋਂ ਸਤੀ ਹੋਈ 'ਸਤੀ ਹੋਈ' ਲਾਜਵੰਤੀ,
ਝੂਰ ਝੂਰ ਨਿਮੋਝੂਣੀ ਤੱਤੇ ਤੇਲ ਤਲੀ ਗਈ।
ਸੜੀ ਬਲੀ ਚੰਬੇ ਕਲੀ ਕੋਲੋਂ ਜਦੋਂ ਪੁੱਛਿਆ ਜਾ,
ਲੰਮੀ ਆਹ ਭਰ ਸੜ ਭੁਜ ਵਾਂਙ ਛੱਲੀ ਗਈ।
ਕੋਲੋਂ ਹੀ ਚੰਬੇਲੀ ਕਲੀ ਟੁੱਟੀ ਫੁੱਟ ਫੁੱਟ ਰੋਈ,
ਹਉਕਾ ਲੈ ਕੇ ਬੋਲੀ ਸਾਡੀ ਭੰਗ ਭਾੜੇ ਬਲੀ ਗਈ।
ਮਰੂੰ ਮਰੂੰ ਕਰਦੇ ਤ੍ਰੈਦੋਖੀ ਵਾਂਙ ਮਰੂਏ ਨੇ,
ਕਿਹਾ : ਵੇਖ ਛਾਤੀ ਮੇਰੀ ਵਿੰਨ੍ਹੀ ਅੱਲੀ ਅੱਲੀ ਗਈ।

ਸੁੰਦਰਤਾ ਸੁਗੰਧੀ ਸਾਡੀ ਦੁੱਖਾਂ ਨੇ ਭਰੂਹੀ ਅੱਜ,
ਮੁਖੜਾ ਵਿਖਾ ਕੇ ਪਿਆਰੀ ਚਲੀ ਖਲੀ ਖੱਲੀ ਗਈ।
ਚੰਬਾ ਕਲੀ ਬੋਲੀ : ਕਲੀ ਪੁਛ ਨਾ ਤੂੰ ਕਲੀ ਕੋਲੋਂ,
ਕਲੀ ਨਾ ਮੈਂ ਇਕੋ ਲੁਟੀ ਪੁਟੀ ਹੀ ਇਕੱਲੀ ਗਈ।
ਪਿਆਰੀ ਦੇ ਵਿਯੋਗ-ਸੋਗ ਵਿਚ ਫੁੱਲਾਂ ਸਾਰਿਆਂ ਦੀ,
'ਤੀਰ' ਨਾਲ ਛਾਨਣੀ ਦੇ ਵਾਂਗ ਛਾਤੀ ਸੱਲੀ ਗਈ।
ਪਿੱਟਿਆ ਗੁਲਾਬ ਮੇਰੀ ਪੱਤ-ਅਬਰੋ ਲੱਥੀ,
ਕਰ ਉਹ ਕੁਪੱਤੀ ਮੇਰੇ ਨਾਲ ਵੀ ਨਾ ਭਲੀ ਗਈ।

ਜੋਬਨ ਵਿਖਾਲ ਮੈਨੂੰ ਲੁੱਟ ਪੁੱਟ ਲੈ ਗਈ ਉਹ,
ਜਾਂਦੀ ਵਾਰ ਪਤਾ-ਥਹੁ ਵੀ ਦੱਸ ਨਾ ਨਗੱਲੀ ਗਈ।
ਬਿੱਟ ਬਿੱਟ ਤਕਦਾ ਹਾਂ, ਬੋਲ ਵੀ ਨਾ ਸਕਦਾ ਹਾਂ,
ਹੋ ਗਈ ਅਲੋਪ ਪਿਆਰੀ ਪਤਾ ਕਿਹੜੀ ਗਲੀ ਗਈ।
ਸੁਖਾਂ ਦੇ ਪੰਘੂੜੇ ਤੋਂ ਪਟਾਕ ਭੁੰਜੇ ਮਾਰਿਆ ਸੂ,
ਹੋਣੀ ਲੇਖਾਂ ਮੇਰਿਆਂ ਦੇ ਪੱਤਰੇ ਉਥੱਲੀ ਗਈ।
ਪੈ ਗਿਆ ਹਨੇਰ ਮੇਰੇ ਭਾ ਦਾ ਜਦੋਂ ਏਨਾ ਕਹਿ ਕੇ,
ਫੇਰ ਕਦੇ ਆਵਾਂਗੀ, ਬਸੰਤ ਰਾਣੀ ਚਲੀ ਗਈ।



# 44.

## ਸਾਵਣ

ਸਾਵਣ ਵਿਚ ਮੌਜਾਂ ਬਣੀਆਂ ਹਨ।
ਬੱਦਲਾਂ ਨੇ ਤਾਣੀਆਂ ਤਣੀਆਂ ਹਨ।
ਫ਼ੌਜਾਂ ਆ ਲੱਥੀਆਂ ਘਣੀਆਂ ਹਨ।
ਕਿਰ 'ਕਿਣ ਮਿਣ' ਲਾਈ ਕਣੀਆਂ ਹਨ।
ਮੱਟ ਡੁੱਲ੍ਹਿਆ ਅੰਮ੍ਰਿਤ ਰਸ ਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।
ਔਹ! ਕਾਲੀ ਬੋਲੀ ਰਾਤ ਪਈ।
ਇੰਦਰ ਦੀ ਢੁੱਕ ਬਰਾਤ ਪਈ।
ਲਾੜੀ ਬਣਦੀ ਬਰਸਾਤ ਪਈ।
ਬਿਜਲੀ ਆ ਕਰਦੀ ਝਾਤ ਪਈ।
ਇਹ ਮੇਲ ਦਿਲਾਂ ਨੂੰ ਖੱਸਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।
ਔਹ ਵੱਸ ਪਏ ਬੱਦਲ ਕਾਲੇ ਹਨ।
ਦਗ ਦਗ ਵਗ ਪਏ ਪਰਨਾਲੇ ਹਨ।
ਨੱਕੋ ਨੱਕ ਭਰ ਗਏ ਨਾਲੇ ਹਨ।
ਵਹਿਣਾਂ ਨੂੰ ਆਏ ਉਛਾਲੇ ਹਨ।
ਅੱਜ ਜੋਬਨ ਚੜ੍ਹਿਆ *ਕੱਸ ਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।
ਮੱਚ ਬੱਦਲਾਂ ਦੇ ਘਨ-ਘੋਰ ਪਏ।
ਸੁਣ ਸੁਣ ਕੇ ਨੱਚਦੇ ਮੋਰ ਪਏ।
ਡੱਡੂਆਂ ਨੂੰ ਆਵਣ ਲੋਰ ਪਏ।
ਗਿੜਗੜਾਉਣ ਜ਼ੋਰੋ ਜ਼ੋਰ ਪਏ।
ਪਿਆ ਇਕ ਦੂਜੇ ਨੂੰ ਦੱਸਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।

---

* ਬਰਸਾਤੀ ਨਾਲਾ।

ਅੱਜ ਉਛਲਣ ਟੋਭੇ ਤਾਲ ਪਏ।
ਰੰਗ ਬੰਨ੍ਹਦੇ ਲਹਿਰਾਂ ਨਾਲ ਪਏ।
ਨੱਕੋ ਨੱਕ ਦਿਸਦੇ ਖਾਲ ਪਏ।
'ਡਿਕ ਡੋ ਡੋ' ਖੇਡਣ ਬਾਲ ਪਏ।
ਕੋਈ ਇਹ ਕਹਿ ਕਹਿ ਕੇ ਨਸਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।

ਕੋਈ ਤੁਰਦਾ ਉਠਦਾ ਬਹਿੰਦਾ ਹੈ।
ਕੋਈ ਨਚਦਾ ਟਪਦਾ ਢਹਿੰਦਾ ਹੈ।
ਕੋਈ ਡਿੱਗ ਡਿੱਗ ਸੱਟਾਂ ਸਹਿੰਦਾ ਹੈ।
ਕੋਈ ਉੱਚੀ ਉੱਚੀ ਕਹਿੰਦਾ ਹੈ :
'ਔਹ ਇੰਦਰ ਰਾਜਾ ਹਸਦਾ ਹੈ'।
ਛਮ! ਛਮ! ਛਮ! ਸਾਵਣ ਵਸਦਾ ਹੈ।

ਵਾਹਣਾਂ ਵਿਚ ਭਰਵਾਂ ਨੀਰ ਪਿਆ।
ਜੱਟ ਖ਼ੁਸ਼ ਹੋ ਵੰਡਦਾ ਖੀਰ ਪਿਆ।
ਸੁਰ ਕਰਦਾ ਕਿੰਗ ਫ਼ਕੀਰ ਪਿਆ।
ਅੱਜ ਵਾਗੀ ਗਾਵੇ 'ਹੀਰ' ਪਿਆ।
ਪਿਆ ਗੋਡੇ ਗੋਡੇ ਧਸਦਾ ਹੈ।
ਛਮ! ਛਮ! ਛਮ! ਸਾਵਣ ਵਸਦਾ ਹੈ।

ਹੇ ਸਾਵਣ ਸੁਹਣਿਆ! ਵਰ੍ਹਦਾ ਰਹੁ।
ਸਭ ਜਗ ਨੂੰ ਠੰਢਿਆਂ ਕਰਦਾ ਰਹੁ।
ਡਲ੍ਹ ਛੱਪੜ ਟੋਭੇ ਭਰਦਾ ਰਹੁ।
ਤੂੰ ਅੰਮ੍ਰਿਤ-ਸੋਮਿਆ! ਝਰਦਾ ਰਹੁ।
ਜਗ ਤੇਰੀਆਂ ਤਲੀਆਂ ਝੱਸਦਾ ਹੈ
ਤੂੰ ਵੱਸੇਂ ਤਾਂ ਜੱਗ ਵੱਸਦਾ ਹੈ।



## 45.

## ਆ ਕੇ ਵੇਖੋ

ਬੇਦੀ ਬੰਸ ਦੇ ਚੰਨ ਜੀ! ਆਪ ਖ਼ਾਤਰ,
ਅੱਜ ਦਿਲ ਹਨ ਅਸਾਂ ਵਿਛਾਏ ਹੋਏ।
ਨਾਲ ਹੁੱਬ ਦੇ ਆਪ ਦੇ ਦਰਸ਼ਨਾਂ ਨੂੰ,
ਅੱਜ ਵਲਵਲੇ ਹਨ ਲੱਖਾਂ ਆਏ ਹੋਏ।
ਦਰਸ਼ਨ ਕਰਦਿਆਂ ਨਿਕਲ ਬੇਸ਼ੱਕ ਜਾਵਣ,
ਏਸੇ ਲਈ ਹਨ ਪ੍ਰਾਣ ਅਟਕਾਏ ਹੋਏ।
ਮਾਰੇ ਖ਼ੁਸ਼ੀ ਦੇ ਨੈਣ ਪਏ ਉਛਲਦੇ ਹਨ,
ਚਾਹੁਣ ਵੱਸਣਾ ਭਰੇ ਸਧਰਾਏ ਹੋਏ।

ਆਓ! ਵਿਚ ਸਾਡੇ ਰੱਚ-ਮਿੱਚ ਜਾਓ,
ਰਵ੍ਹੋ ਨਾਲ ਸਾਡੇ, ਰੱਖੋ ਨਾਲ ਸਾਨੂੰ।
ਮੱਛੀ ਵਾਂਗ ਦਰਿਆ ਦਿਲ ਵਿਚ ਰੱਖੋ,
ਬਾਹਰ ਕੱਢ ਨਾ ਕਰੋ ਬੇਹਾਲ ਸਾਨੂੰ।

ਆਓ ਨੂਰ ਜੀ! ਘੁੱਪ ਵਿਚ ਘਾਬਰੇ ਹਾਂ,
ਨੂਰੀ-ਜੋਤ ਜਗਾ ਦਿਓ ਦਿਲਾਂ ਅੰਦਰ।
ਆਓ ਠੰਢ ਜੀ! ਭੜਕਦੀ ਬੁੱਝ ਜਾਵੇ,
ਐਸੀ ਠੰਢ ਵਰਤਾ ਦਿਓ ਦਿਲਾਂ ਅੰਦਰ।
ਆਓ ਲਾਲ ਜੀ! ਲਾਲੋ ਦਾ ਵਾਸਤਾ ਜੇ,
ਡਲ੍ਹਕ ਪ੍ਰੀਤ ਦੀ ਪਾ ਦਿਓ ਦਿਲਾਂ ਅੰਦਰ।
ਆਓ ਸੱਚ ਜੀ! ਝੂਠ ਨੂੰ ਮਾਰ ਕੱਢੋ,
ਸੱਚੋ ਸੱਚ ਵਸਾ ਦਿਓ ਦਿਲਾਂ ਅੰਦਰ।

ਨੂਰੀ ਜੀਓ! ਸਾਡੇ ਭਾਗ ਚਮਕ ਉੱਠਣ,
ਕਿਰਨਾਂ ਸੁੱਟੋ ਜੇ ਨੂਰੀ ਨੁਹਾਰ ਵਿਚੋਂ।
ਰਾਗ ਮੇਲ ਜਾਵੇ ਵੱਸ ਦਿਲਾਂ ਅੰਦਰ,
ਐਸੀ ਸੁਰ ਕੋਈ ਕੱਢੋ ਸਤਾਰ ਵਿਚੋਂ।

ਸਰ੍ਹੋਂ 'ਸੱਚ' ਦੀ ਹੋਈ ਬੀਮਾਰ ਡਾਢੀ,
ਚੜ੍ਹ ਮੱਚੀ ਹੈ ਝੂਠ ਦੇ ਤੇਲਿਆਂ ਦੀ।
ਮਿੱਠੇ ਏਕਤਾ ਦੇ ਜਾਪਣ ਸੁੱਕ ਚਲੇ,
ਥਾਂ ਥਾਂ ਫਲ ਪਈ ਵੇਲ ਕਰੇਲਿਆਂ ਦੀ।
ਵੱਜ ਵੱਜ ਕਰੀਰਾਂ ਦੇ ਕੰਡਿਆਂ ਨੇ,
ਛਾਤੀ ਚੀਰ ਸੁੱਟੀ ਕੋਲੋਂ ਕੇਲਿਆਂ ਦੀ।
ਕਾਲੇ ਕਾਲੇ ਦੁਵੇੜ ਦੇ ਬੱਦਲਾਂ ਨੇ,
ਝੜੀ ਲਾਈ ਹੈ ਫੇਰ ਝਮੇਲਿਆਂ ਦੀ।

ਉਛਲ ਪਿਆ ਹੈ ਫੇਰ ਸੰਸਾਰ-ਸਾਗਰ,
ਫੇਰ ਫੁੱਟ ਦੀ ਘਟਾ ਹੈ ਚੜ੍ਹੀ ਹੋਈ।
ਆਓ ਸੁਘੜ ਮਲਾਹ ਜੀ! ਲਾਓ ਚੱਪਾ,
ਬੇੜੀ ਘੁੰਮਣਾਂ ਵਿਚ ਹੈ ਅੜੀ ਹੋਈ।

ਵੇਖੋ! ਹੋ ਪੂਣੀ ਪੂਣੀ ਰੁੱਲ ਰਹੇ ਨੇ,
ਬਣੇ ਸੂਤ ਨਾ ਹਿੰਦ ਦੇ ਜੋਟਿਆਂ ਦਾ।
ਭੁਲ ਗਿਆ ਹੈ ਜੱਗ ਨੂੰ 'ਖਰਾ ਸੌਦਾ',
ਚੱਲ ਪਿਆ ਵਪਾਰ ਹੁਣ ਖੋਟਿਆਂ ਦਾ।
ਧਰਮ-ਰਾਜ ਹੈ ਹੋ ਗਿਆ ਵਾਂਙ ਸੁਪਨੇ,
ਹੁਣ ਤਾਂ ਹੈ ਪਹਿਰਾ ਡਾਂਗਾਂ ਸੋਟਿਆਂ ਦਾ।
ਸਹੁੰ ਖਾਣ ਨੂੰ ਵੀ ਮੇਲ ਲੱਭਦਾ ਨਾ,
ਵੈਰ ਪੈ ਗਿਆ ਨਵ੍ਹਾਂ ਤੇ ਪੋਟਿਆਂ ਦਾ।

ਕਲ-ਯੁਗ ਵਿਚ ਅੱਗੇ ਵੀ ਰੱਖਿਆ ਜੇ,
ਉਸੇ ਯੁਗ ਵਿਚ ਆਣ ਕੇ ਅੱਜ ਰੱਖੋ।
ਸਾਰੇ ਜੱਗ ਦੀ ਆਤਮਾ ਡੋਲ ਰਹੀ ਹੈ,
ਆਓ ਬਿਰਦ ਤੇ ਬਾਣੇ ਦੀ ਲੱਜ ਰੱਖੋ।

ਦਾਤਾਂ ਬਰਕਤਾਂ, ਕਰਨੀਆਂ ਆਪ ਦੀਆਂ,
ਚੌਹਾਂ ਚੱਕਾਂ ਦੇ ਵਿਚ ਨੇ ਹੁੱਗ ਗਈਆਂ।
ਤੁਸਾਂ ਉਨ੍ਹਾਂ ਨੂੰ ਵੀ ਜਾ ਕੇ ਤਾਰ ਦਿੱਤਾ,
ਜਿਨ੍ਹਾਂ ਡੁਬਿਆਂ ਤੇ ਦੱਭਾਂ ਉੱਗ ਗਈਆਂ।

ਤੁਸੀਂ ਘੜੀ ਵੀ ਜਿਨ੍ਹਾਂ ਦੇ ਨਾਲ ਖੇਡੇ,
ਨਰਦਾਂ ਉਹ ਵੀ ਪੱਕ ਕੇ ਪੁੱਗ ਗਈਆਂ।
ਸਿੱਟੇ ਉਹਨਾਂ ਦੇ ਵੀ ਕੱਢੇ ਤੁਸਾਂ ਚੰਗੇ,
ਖੇਤ ਜਿਨ੍ਹਾਂ ਦੇ ਸੀ ਚਿੜੀਆਂ ਚੁੱਗ ਗਈਆਂ।

ਜਿਵੇਂ ਅੱਗੇ ਜੇ ਜੀਆਂ ਦਾ ਭਲਾ ਕੀਤਾ,
ਅੱਜ ਫੇਰ ਵੀ ਕਰ ਉਪਕਾਰ ਛੱਡੋ।
ਆਖੇ ਦੂਜਿਆਂ ਦੇ ਏਕਾ ਭੁਲੀਏ ਨਾ,
ਐਸਾ 'ਤੀਰ' ਉਪਦੇਸ਼ ਦਾ ਮਾਰ ਛੱਡੋ।



# 46.

## ਪੰਜੇ ਦੀ ਤਾਰ

ਦਿੱਤੀ ਪੰਜੇ ਨੇ ਤਾਰ 'ਕਰਤਾਰ ਪੁਰੀਆ',
ਪਿਆ ਸਿਮਰਦਾ ਹਾਂ ਪੱਲੋ ਪੱਲ ਤੈਨੂੰ।
ਸੂਰਜ-ਬੰਸੀਆਂ ਦੇ ਸੂਰਜ-ਮੁਖੀ ਫੁੱਲਾ,
ਪਿਆ ਵੇਖਦਾ ਹਾਂ ਹਰ ਵੱਲ ਤੈਨੂੰ।
ਚਾਲੀ ਲੱਖ ਦੀ ਤਾਰ ਖੜਕਾਂਵਦਾ ਹਾਂ,
ਥੱਕਾ ਦਰਦ ਸੁਨੇਹੜੇ ਘੱਲ ਤੈਨੂੰ।
ਅੱਸੀ ਲੱਖ ਅਰਘਾ ਲੈ ਕੇ ਅੱਖੀਆਂ ਦਾ,
ਸਦਾ ਚਾੜ੍ਹਦਾ ਰਹਿੰਦਾ ਹਾਂ ਜੱਲ ਤੈਨੂੰ।

ਤੇਰੀ ਯਾਦ ਰਹਿੰਦੀ ਏਦਾਂ ਦਿੱਲ ਉੱਤੇ,
ਜਿਵੇਂ ਸਿੱਲ ਤੇ ਉੱਕਰੀ ਲੀਕ ਰਹਿੰਦੀ।
ਅੱਖਾਂ ਇਸੇ ਲਈ ਮੇਰੀਆਂ ਵੱਸਦੀਆਂ ਨੇ,
ਇਹਨਾਂ ਵਿਚ ਹੈ ਤੇਰੀ ਉਡੀਕ ਰਹਿੰਦੀ।

ਓਸ ਦਿਨ ਤੋਂ ਉੱਥੇ ਹੀ ਖਲਾ ਹਾਂ ਮੈਂ,
ਹੱਥੀਂ ਆਪਣੀ ਜਿਥੇ ਖਲ੍ਹਾ ਗਿਓਂ ਤੂੰ।
ਓਸੇ ਕੰਧ ਦੇ ਨਾਲ ਹਾਂ ਲੱਗਾ ਹੋਇਆ,
ਜਿਸ ਦੇ ਵਾਂਙ ਤਸਵੀਰ ਦੇ ਲਾ ਗਿਓਂ ਤੂੰ।
ਉਸੇ ਕੁਟੀ ਦੇ ਵਿਚ ਹਾਂ ਤਪ ਕਰਦਾ,
ਜਿਹੜੀ ਸਰ ਦੇ ਕੰਢੇ ਤੇ ਪਾ ਗਿਓਂ ਤੂੰ।
ਦਿਨੇ ਰਾਤ ਉਸ ਵਿਚ ਨਹਾ ਰਿਹਾ ਹਾਂ,
ਏਥੇ ਗੁਪਤ ਗੰਗਾ ਜੋ ਵਗਾ ਗਿਓਂ ਤੂੰ।

ਸਾਢੇ ਚਾਰ ਸੌ ਸਾਲ ਤੋਂ ਤਾਂਘਦਾ ਹਾਂ,
ਫੇਰ ਦਰਸ ਦੀਆਂ ਆਸਾਂ ਰੱਖੀਆਂ ਨੇ।
ਜਾਣੀ ਜਾਣ! ਇਹ ਸਿੰਮਦੇ ਨਹੀਂ ਸੋਮੇ,
ਇਹ ਤਾਂ ਸਿੰਮਦੀਆਂ ਮੇਰੀਆਂ ਅੱਖੀਆਂ ਨੇ।

ਜਿਥੇ ਤੇਗ ਗਿਆਨ ਦੀ ਵਾਹ ਗਿਓਂ ਤੂੰ,
ਜੌਹਰ ਨਾਮ ਦੇ ਰਹੇ ਨੀ ਖੁਲ੍ਹ ਓਥੇ।
ਜਿਥੇ ਵਲੀ ਵਰਗਾ ਖਾਲੀ ਖ਼ਾਰ ਹੈਸੀ,
ਅੱਜ ਵੱਸਦੇ ਪਏ ਨੀ ਫੁੱਲ ਓਥੇ।
ਜਿੱਥੇ ਭੁੱਖ ਸੁਕਾਂਵਦੀ ਕੋਕੜੇ ਸੀ,
ਅੱਜ ਧਨ ਦੀ ਪਈ ਊ ਰੁੱਲ ਓਥੇ।
ਜਿਥੇ ਖੂੰਡੀ ਖਲਾਰੀ ਸੀ ਗੱਡ ਕੇ ਤੂੰ,
ਝੰਡੇ ਨਾਮ ਦੇ ਰਹੇ ਨੀ ਝੁੱਲ ਓਥੇ।

ਜਿਥੇ ਘੁੱਟ ਤਾਈਂ ਜੀਅ ਸਹਿਕਦਾ ਸੀ,
ਅੱਜ ਆਏ ਨੀ ਹੜ੍ਹਾਂ ਦੇ ਹੜ੍ਹ ਓਥੇ।
ਜਿੱਥੇ ਇਕ ਹੈਸੀ ਕੁੱਲੀ ਕਲਪਣਾ ਦੀ,
ਬਣ ਗਿਆ ਗਿਆਨ ਦਾ ਗੜ੍ਹ ਓਥੇ।

ਮੇਰੀ ਸ਼ਾਨ ਨੂੰ ਖ਼ੂਬ ਚਮਕਾ ਦਿੱਤਾ,
ਚਮਕ ਚਮਕ ਤੇਰੇ ਚਮਤਕਾਰਿਆਂ ਨੇ।
ਅੰਗ ਅੰਗ ਅੰਦਰ ਮੇਰੇ ਰੰਗ ਭਰਿਆ,
ਰੱਬੀ ਕੁਦਰਤਾਂ ਸੁਹਜ-ਨਜ਼ਾਰਿਆਂ ਨੇ।
ਮੈਨੂੰ ਰੰਗ ਸ਼ਹੀਦੀ ਦਾ ਚਾੜ੍ਹ ਦਿੱਤਾ,
ਕਰਮ ਵੀਰ ਪ੍ਰਤਾਪ ਜਿਹੇ ਪਿਆਰਿਆਂ ਨੇ।
ਹੱਥ ਪਾਂਦਿਆਂ ਹੀ ਚਾਰ ਚੰਨ ਲਾਏ,
ਮੇਰੀ ਸੁੰਦਰਤਾ ਨੂੰ ਤੇਰੇ ਤਾਰਿਆਂ ਨੇ।

ਨਾੜ ਨਾੜ ਮੇਰੀ ਵਿਚੋਂ ਵਹਿ ਰਿਹਾ ਏ,
ਫੁੱਟ ਫੁੱਟ ਕੇ ਪ੍ਰੇਮ-ਪਿਆਰ ਤੇਰਾ।
ਆ ਜਾ! ਪੰਜਾ ਛੁਹਾ ਜਾ ਫੇਰ ਮੁੜ ਕੇ,
ਬਣਨ ਲੱਗਾ ਈ ਫੇਰ ਦਰਬਾਰ ਤੇਰਾ।

ਤੇਰੀ ਛੁਹ ਸਦਕੇ ਮੈਨੂੰ ਅੱਜ ਮਾਹੀਆ,
ਲੋਕੀਂ ਦਿਲਾਂ ਦੀ ਭੇਟ ਚੜ੍ਹਾਉਣ ਆਏ।
ਤੇਰੇ ਪੰਜਿਓਂ ਪ੍ਰਗਟੇ ਪੰਜ ਪਿਆਰੇ,
ਹੋ ਕੇ ਟਹਿਲੀਏ ਟਹਿਲ ਕਮਾਉਣ ਆਏ।

'ਤੇਰਾ ਘਰ ਮੇਰਾ ਘਰ' ਦੇ 'ਫੂਲ-ਜ਼ਾਦੇ',
ਅੱਜ ਟੁੱਟਦੀ ਨੂੰ ਗੰਢ ਲਾਉਣ ਆਏ।
ਔੜ ਮਾਇਆ ਦੀ ਵੇਖ ਕੇ ਦਿਲ ਖੁਲ੍ਹੇ,
'ਯਾਦੋ-ਇੰਦਰ ਜੀ' ਮੀਂਹ ਵਰ੍ਹਾਉਣ ਆਏ।

'ਤੀਰ' ਇਹੋ ਅਰਜ਼ੋਈ ਹੈ ਦਿਲੋਂ ਮੇਰੀ,
ਆਪਣੇ ਬਿਰਦ ਤੇ ਬਾਣੇ ਦੀ ਲਾਜ ਰੱਖੀਂ।
ਤੇਰੇ ਚਰਨਾਂ ਤੇ ਸੁੱਟਿਆ ਸੀਸ ਜਿਹਨਾਂ,
ਸਦਾ ਉਹਨਾਂ ਦੇ ਸਿਰਾਂ ਤੇ ਤਾਜ ਰੱਖੀਂ।



# 47.

## ਨੂਰੀ ਚੰਦ

ਕਾਲੂ ਚੰਦ ਜੀ ਦੇ ਨੂਰ-ਭਰੇ ਚੰਦਾ!
ਚੰਦੋਂ ਸੌ ਗੁਣਾ ਵੱਧ ਚਮਕਾਰਦਾ ਹੈਂ।
ਚੜ੍ਹੇ ਚੰਨ ਤਾਂ ਡੋਬਦਾ ਤਾਰਿਆਂ ਨੂੰ,
ਚੜ੍ਹੇ ਤੂੰ ਤਾਂ ਡੁੱਬੇ ਵੀ ਤਾਰਦਾ ਹੈਂ।
ਛਾਈ ਆਪਣੀ ਚੰਨ ਤੋਂ ਨਹੀਂ ਲਹਿੰਦੀ,
ਪਰ ਤੂੰ ਲੱਖਾਂ ਦੀ ਛਾਈ ਉਤਾਰਦਾ ਹੈਂ।
ਚੰਨ ਨਿਰੀ ਤ੍ਰੇਲ ਤ੍ਰੌਂਕਦਾ ਹੈ,
ਐਪਰ ਤੂੰ ਸੋਮਾ ਅੰਮ੍ਰਿਤ-ਧਾਰ ਦਾ ਹੈਂ।

ਸੂਰਜ-ਬੰਸ ਦੇ ਸੂਰਜਾ! ਸਿਖਰ ਚੜ੍ਹ ਕੇ,
ਸੈਆਂ ਸੂਰਜਾਂ ਤੋਂ ਮਾਲੀ ਮਾਰਦਾ ਹੈਂ।
ਉੱਚਾ ਵਸਦਾ ਅਰਸ਼ ਦੇ ਕਿੰਗਰੇ ਤੇ,
ਤਾਂ ਵੀ ਨੀਵਿਆਂ ਤੋਂ ਜਾਨ ਵਾਰਦਾ ਹੈਂ।

ਤੇਰਾ ਮਾਰਿਆ ਇਕ ਉਪਦੇਸ਼ ਛੱਟਾ,
ਮੈਲ ਅੰਦਰਾਂ ਦੀ ਸਾਰੀ ਧੋ ਜਾਵੇ।
ਮੁਕਤ ਓਸ ਨੂੰ ਮੁੱਠੀਆਂ ਭਰੇ ਆ ਕੇ,
ਤੇਰੇ ਕੋਲ ਜੋ ਘੜੀ ਖਲੋ ਜਾਵੇ।
ਸੁਘੜ ਮਾਂ ਦੀ ਅੱਖ ਦੇ ਚਾਨਣਾ ਵੇ,
ਤੇਰੀ ਲੱਗ ਜੇ ਕਿਸੇ ਨੂੰ ਲੋ ਜਾਵੇ।
ਭਾਗ ਓਸ ਦੇ ਆਣ ਕੇ ਜਿਹੇ ਚਮਕਣ,
ਤੈਥੋਂ ਸਿੱਖ ਤੇਰਾ ਰੂਪ ਹੋ ਜਾਵੇ।

ਤੇਰੀ ਨਿਗਾਹ ਹੈ ਬਰਫ਼ ਹਿਮਾਲੀਆ ਦੀ,
ਤਾਹੀਏਂ ਤੱਤੇ ਕੜਾਹਾਂ ਨੂੰ ਠਾਰਦਾ ਹੈਂ।
ਲੋਕੀਂ ਆਖਦੇ ਹੈਨ ਮਹਾਰਾਜ ਤੈਨੂੰ,
ਕਿਉਂਕਿ ਪ੍ਰੇਮ ਦੇ ਮਹਿਲ ਉਸਾਰਦਾ ਹੈਂ।

ਭਰਮ ਭੇਤ ਦੇ ਲਥਦੇ ਛੌੜ ਉਸ ਦੇ,
ਜਿਹਨੂੰ ਜਾਂਦਿਆਂ ਜਾਂਦਿਆਂ ਜੋਹ ਜਾਵੇਂ।
ਹੋਣ ਮੰਗਤਿਆਂ ਤੋਂ ਘੜੀ ਵਿਚ ਰਾਜੇ,
ਦੇਂਦਾ ਜਿਨ੍ਹਾਂ ਕੰਗਾਲਾਂ ਨੂੰ ਤੋਹ ਜਾਵੇਂ।
ਪਲਾਂ ਵਿਚ ਮਨੂਰ ਵੀ ਹੋਣ ਪਾਰਸ,
ਨਾਲ ਜਿਨ੍ਹਾਂ ਦੇ ਭੁੱਲ ਕੇ ਛੋਹ ਜਾਵੇਂ।
ਉਨ੍ਹਾਂ ਠੱਗਾਂ ਨੂੰ ਠੱਗੀਆਂ ਭੁੱਲ ਜਾਵਣ,
ਜਿਨ੍ਹਾਂ ਜਿਨ੍ਹਾਂ ਨੂੰ ਸੱਜਣਾ! ਮੋਹ ਜਾਵੇਂ।

ਬਾਜ਼ੀ ਜੇਤੂਆਂ ਤੋਂ ਸਦਾ ਜਿੱਤਦਾ ਹੈਂ,
ਐਪਰ ਹਾਰਿਆਂ ਦੇ ਅੱਗੇ ਹਾਰਦਾ ਹੈਂ।
ਜੀ ਉੱਠਦੇ ਨੇ ਸਦਾ ਵਾਸਤੇ ਓਹ,
ਕਰ ਕੇ ਮਿਹਰ ਤੂੰ ਜਿਨ੍ਹਾਂ ਨੂੰ ਮਾਰਦਾ ਹੈਂ।

ਹੋਰ ਸੈਂਕੜੇ ਗੁਰੂ ਜੋ ਜੱਗ ਦੇ ਨੇ,
ਆਪੋ ਆਪਣੇ ਘਰੀਂ ਪਏ ਜੱਗਦੇ ਨੇ।
ਤੇਰੇ ਚਾਨਣੇ ਵਿਚ ਜੋ ਕੋਈ ਵੇਖੇ,
ਨਿੰਮ੍ਹੇ ਜਿਹੇ ਦੀਵੇ ਵਾਂਙੂ ਲੱਗਦੇ ਨੇ।
ਕੋਈ ਕਿਸੇ ਨੂੰ ਨਾਲ ਨਹੀਂ ਛੁਹਣ ਦੇਂਦਾ,
ਆਵੇ ਮਘੇ ਹੋਏ ਈਰਖਾ ਅੱਗ ਦੇ ਨੇ।
ਊਚ ਨੀਚ ਪਏ ਰੱਲ ਕੇ ਪੀਣ ਦੋਵੇਂ,
ਤੇਰੇ ਪ੍ਰੇਮ ਦਰਿਆ ਪਏ ਵੱਗਦੇ ਨੇ।

ਜਿਹੋ ਜਿਹਾ ਹੈਂ ਦਿਲੋਂ ਬ੍ਰਾਹਮਣਾਂ ਦਾ,
ਉਹੋ ਜਿਹਾ ਹੀ ਚੇਤੇ ਚਮਾਰ ਦਾ ਹੈਂ।
'ਤੀਰ' ਸਭ ਲੋਕੀਂ ਤਾਹੀਏਂ ਪੂਜਦੇ ਨੇ,
ਸਾਂਝਾ ਗੁਰੂ ਤੂੰ ਸਾਰੇ ਸੰਸਾਰ ਦਾ ਹੈਂ।



# 48.

## ਨੂਰ ਦਿਸਿਆ

ਤੀਲਾਂ ਸੂਰਜ ਨੇ ਸੁੱਟੀਆਂ ਘੂਹ ਘੂਹ ਕੇ,
ਜਾਂ ਮੈਂ ਵੇਖਿਆ ਜਗਤ ਤੰਦੂਰ ਦਿਸਿਆ।
ਦਿਸੇ ਉਬਲਦੇ ਦਿਲ ਦਰਿਆਂ ਦੇ ਵੀ,
ਬਣਦਾ ਪੱਥਰਾਂ ਦਾ ਵੀ ਭੰਗੂਰ ਦਿਸਿਆ।
ਧਰਤੀ ਲੋਹ ਵਾਂਙੂ ਦਿਸੀ ਲਾਲ ਹੋਈ,
ਅੰਬਰ ਭੁੱਜ ਕੇ ਹੁੰਦਾ ਮਨੂਰ ਦਿਸਿਆ।
ਚਰਬੀ ਪੰਘਰਦੀ ਦਿਸੀ ਹਿਮਾਲੀਆ ਦੀ,
ਬੁੱਝੇ ਕੋਲੇ ਦੇ ਵਾਂਙ ਕੋਹਤੂਰ ਦਿਸਿਆ।

ਸੜਦੀ ਠੰਢ ਸਮੁੰਦਰਾਂ ਵਿਚ ਦਿੱਸੀ,
ਨਿਕਲ ਰਿਹਾ ਸੰਸਾਰ ਦਾ ਘੂਰ ਦਿਸਿਆ।
'ਤੀਰ' ਇਹੋ ਜਿਹੀ ਅੱਗ ਵਿਚ ਅੱਗ ਉੱਤੇ,
ਮੈਨੂੰ ਨਾਨਕੀ ਦਾ ਜੋਤ-ਨੂਰ ਦਿਸਿਆ।

ਮੈਲੇ ਕਪੜੇ ਮਾਤਮੀ ਵੇਸ ਅੰਦਰ,
ਵਿਚੋ ਵਿਚ ਅੰਗਿਆਰ ਲਾਹੌਰ ਡਿੱਠਾ।
ਖਿੜੀ ਫੁੱਲ ਹੋਈ ਤੱਤੀ ਤਵੀ ਡਿੱਠੀ,
ਬੈਠਾ ਓਸ ਉੱਤੇ ਅਰਜਨ-ਭੌਰ ਡਿੱਠਾ।
ਡਿੱਠਾ ਭਾਨੀ ਦੇ ਭਾਨ ਨੂੰ ਰੂਪ ਚੜ੍ਹਦਾ,
ਲਗਦਾ ਜ਼ੁਲਮ ਦੇ ਸਿਰ ਸਿਰਮੌਰ ਡਿੱਠਾ।
ਤਵੀ ਨਹੀਂ, ਉਸ ਸੋਨੇ ਦੇ ਤਖ਼ਤ ਉੱਤੇ,
ਕਰਦਾ ਪਾਤਸ਼ਾਹ ਨੂੰ ਕੜਛਾ-ਚੌਰ ਡਿੱਠਾ।

ਦਿਸੀ ਲੋਕਾਂ ਨੂੰ ਓਸ ਤੇ ਰੇਤ ਪੈਂਦੀ,
ਮੈਨੂੰ ਡੁੱਲ੍ਹਦਾ ਉਹ ਚੰਨਣ ਬੂਰ ਦਿਸਿਆ।
'ਤੀਰ' ਓਸ ਰੰਗ ਰੱਤੜੇ ਬੂਰ ਹੇਠਾਂ,
ਮੈਨੂੰ ਡਲ੍ਹਕਦਾ ਰੱਬ ਦਾ ਨੂਰ ਦਿਸਿਆ।

ਦਿਸੀ ਦੇਗ ਹਰਿਮੰਦਰ ਦੇ ਰੂਪ ਅੰਦਰ,
ਅੰਦਰ ਓਸ ਦੇ ਹੀ ਅੰਮ੍ਰਿਤਸਰ ਡਿੱਠਾ।
ਅੰਮ੍ਰਿਤਸਰ ਵਿਚ ਪ੍ਰੇਮ-ਉਛਾਲ ਵੇਖੇ,
ਉਨ੍ਹਾਂ ਵਿਚ ਨਹਾਉਂਦਾ ਹਰਿ ਡਿੱਠਾ।
ਨਵਾਂ ਰਚਿਆ ਵੇਖਿਆ ਤਰਨ ਤਾਰਨ,
ਜਿਹਨੂੰ ਭਾਈ ਦਿਆਲੇ ਨੇ ਤੱਰ ਡਿੱਠਾ।
ਲੋਕਾਂ ਵੇਖਿਆ ਉਬਲਦੀ ਦੇਗ਼ ਜਿਸ ਨੂੰ,
ਉਹਨੂੰ ਮੈਂ ਅੱਖੀਂ ਗੁਰੂ-ਘਰ ਡਿੱਠਾ।

ਛਾਲੇ ਦੇਹ ਉੱਤੇ ਦਿੱਸੇ ਹੋਰਨਾਂ ਨੂੰ,
ਮੈਨੂੰ ਪੱਕਿਆ ਅਣਖ ਅੰਗੂਰ ਦਿਸਿਆ।
'ਤੀਰ' ਓਸ ਰੰਗ-ਰਸੇ ਅੰਗੂਰ ਵਿਚੋਂ,
ਮੈਨੂੰ ਚਮਕਦਾ ਰੱਬ ਦਾ ਨੂਰ ਦਿਸਿਆ।

ਆਸ਼ਕ ਸੱਚ ਦਾ ਵੇਖਿਆ ਸੱਚ ਉੱਤੇ,
ਬਣੀ ਸੱਚ ਦੀ ਉਹਦੀ ਨੁਹਾਰ ਵੇਖੀ।
ਵੇਖੀ ਲੋਹ ਵੀ ਮੰਨਦੀ ਲੋਹਾ ਉਸ ਦਾ,
ਚਰਨ ਚੁੰਮਦੀ ਓਸ ਦੇ ਨਾਰ ਵੇਖੀ।
ਅਣਖ ਮੋਤੀਆ ਮਹਿਕਿਆ ਦੇਹ ਉੱਤੇ,
ਨਵੀਂ ਸਿਦਕ ਦੀ ਆਈ ਬਹਾਰ ਵੇਖੀ।
ਲੋਕੀਂ ਸਮਝਦੇ ਨੇ ਨਿਰਾਕਾਰ ਜਿਸ ਨੂੰ,
ਉਹੋ ਜਗ-ਮਗੀ ਜੋਤ ਸਾਕਾਰ ਵੇਖੀ।

ਮੀਆਂ ਮੀਰ ਨਹੀਂ! ਉਦ੍ਹੀ ਦਰਗਾਹ ਅੰਦਰ,
ਹੱਥ ਜੋੜ ਕੇ ਕਹਿੰਦਾ ਮਨਸੂਰ ਦਿਸਿਆ।
'ਤੀਰ' ਮੂਸਾ ਨੇ ਡਿੱਠਾ ਕੋਹਤੂਰ ਉੱਤੇ,
ਮੈਨੂੰ ਤਵੀ ਤੇ ਰੱਬ ਦਾ ਨੂਰ ਦਿਸਿਆ।



# 49.

## ਮੀਰੀ ਪੀਰੀ ਵਾਲੇ

ਕਿਸੇ ਇਕ ਖ਼ਿਆਲ ਵਿਚ ਗੁੰਮ ਹੋਇਆ,
ਦਸਾਂ ਕੀ? ਜਿਹੜਾ ਚਮਤਕਾਰ ਡਿੱਠਾ।
ਸ਼ਾਂਤੀ ਬੀਰਤਾ ਗਾਤਰੇ ਪਾਈ ਹੋਈ,
ਬਾਂਕੇ ਘੋੜੇ ਤੇ ਇਕ ਸਵਾਰ ਡਿੱਠਾ।
ਓਦ੍ਹੀ ਚਾਨਣੀ ਦਾ ਭਰੇ ਚੰਨ ਪਾਣੀ,
ਓਹਨੂੰ ਨੂਰ ਦਾ ਪਿਆ ਪਰਵਾਰ ਡਿੱਠਾ।
ਗੰਗਾ ਆ ਆ ਕੇ ਧੋਵੇ ਚਰਨ ਜਿਸ ਦੇ,
ਗੰਗਾ ਮਾਈ ਦਾ ਉਹ ਹੋਣਹਾਰ ਡਿੱਠਾ।

ਉਹਨੂੰ ਵੇਖ ਕੇ ਚੜ੍ਹ ਗਿਆ ਚਾਅ ਮੈਨੂੰ,
ਦਸਾਂ ਕੀ ਹਾਲਤ ਮੇਰੀ ਜੋ ਹੋ ਗਈ।
ਓਹਦੇ ਚਿਹਰੇ ਦੀ ਪਈ ਚਿਲਕੋਰ ਐਸੀ,
ਲੂੰ ਲੂੰ ਮੇਰੇ ਅੰਦਰ ਲੋ ਹੋ ਗਈ।

ਵਾਂਙ ਗੋਲੀਆਂ ਚਰਨਾਂ ਦੇ ਵਿਚ ਬਹਿ ਕੇ,
ਕਰਦੀ ਉਦ੍ਹੀ ਵਡਿਆਈ, ਵਡਿਆਈ ਵੇਖੀ।
ਮੁਕਤ ਓਸ ਤੋਂ ਮੰਗਦੀ ਮੁਕਤ ਵੇਖੀ,
ਸੱਚ ਮੰਗਦੀ ਓਥੋਂ ਸਚਿਆਈ ਵੇਖੀ।
ਤਣੀਆਂ ਫੜ ਫੜ ਕੇ ਸੱਚੇ ਤਣ੍ਹੀ ਦੀਆਂ,
ਜਨਮ ਜੂਨ ਤੋਂ ਹੁੰਦੀ ਰਿਹਾਈ ਵੇਖੀ।
ਰੇਜਾ ਗਾੜ੍ਹੇ ਦਾ ਵੇਖਿਆ ਭੇਟ ਚੜ੍ਹਦਾ,
ਤਰਦੀ ਮਾਈ ਦੇ ਨਾਲ ਲੁਕਾਈ ਵੇਖੀ।

ਜਿਦ੍ਹੇ ਪੈਰਾਂ 'ਚ ਰੁਲਦੀਆਂ ਪਾਤਸ਼ਾਹੀਆਂ,
ਡਿੱਠਾ ਓਸ ਸੱਚੀ ਪਾਤਸ਼ਾਹੀ ਨੂੰ ਮੈਂ।
ਪੜ੍ਹੇ ਪੰਡਤਾਂ ਦੀ ਨਹੀਂ ਪਹੁੰਚ ਜਿਥੇ,
ਓਥੇ ਪੁੱਜਦਾ ਵੇਖਿਆ ਘਾਹੀ ਨੂੰ ਮੈਂ!

ਰੰਗਾ ਰੰਗ ਦੇ ਹੀ ਉਹਦੇ ਰੂਪ ਡਿੱਠੇ,
ਬੰਦੀਵਾਨ ਵੀ ਹੈ, ਬੰਦੀ-ਛੋੜ ਵੀ ਹੈ।
ਲਾ ਕੇ ਤੋੜਦਾ ਨਹੀਂ, ਤੋੜ ਚਾੜ੍ਹਦਾ ਹੈ,
ਮਾਣ ਰੱਖ ਵੀ ਹੈ, ਮਾਣ-ਤੋੜ ਵੀ ਹੈ।
ਟੁੱਟੇ ਜੋੜਦਾ ਹੈ, ਜੁੜੇ ਪਿਆਰਦਾ ਹੈ,
ਏਡਾ ਬਲੀ ਹੈ ਬੀਰ ਬੇ-ਜੋੜ ਵੀ ਹੈ।
ਦਇਆ ਧਰਮ ਦਾ ਸੱਤ ਨਚੋੜ ਹੈ ਓਹ,
ਲੈਂਦਾ ਜ਼ੁਲਮ ਦੀ ਰੱਤ ਨਚੋੜ ਵੀ ਹੈ।

ਡਿੱਠਾ ਓਸ ਦੀ ਮਿਹਰ ਦਾ ਮੀਂਹ ਵਰ੍ਹਦਾ,
ਜਿਨ੍ਹੇ ਫਲ ਲਾਏ ਵੱਲ ਸੱਖਣੀ ਨੂੰ।
ਉਹਦੀ ਸੱਤਿਆ ਇਕ ਦੇ ਸੱਤ ਦਿੱਤੇ,
ਆਈ ਮੰਗਤੀ ਮਾਈ ਸੁਲੱਖਣੀ ਨੂੰ।

ਉਦ੍ਹੇ ਡਲ੍ਹਕਦੇ ਝਮਕਦੇ ਨੂਰ ਅੱਗੇ,
ਡਿੱਠਾ ਝੁੱਕਿਆ ਨੂਰ ਜਹਾਨ ਦਾ ਸਿਰ।
ਓਸ ਸੱਚੇ ਸੁਲਤਾਨ ਦੇ ਤਾਜ ਅੱਗੇ,
ਨੀਵਾਂ ਡਿੱਠਾ ਜਹਾਂਗੀਰ ਸੁਲਤਾਨ ਦਾ ਸਿਰ।
ਓਸ ਸ਼ਾਹ ਦੇ ਚਿਹਰੇ ਦੀ ਸ਼ਾਨ ਅੱਗੇ,
ਹੈਸੀ ਝੁਕਿਆ ਸ਼ਾਹਾਂ ਦੀ ਸ਼ਾਨ ਦਾ ਸਿਰ
ਉਦ੍ਹੀ ਬੀਰਤਾ ਤੇ ਅਣਖ-ਆਣ ਅੱਗੇ,
ਪਿਆ ਰੁੱਲਦਾ ਸੀ ਅਣਖ ਆਣ ਦਾ ਸਿਰ।

'ਤੀਰ' ਹਰੀਮੰਦਰ ਅੰਦਰ ਵੱਸਦਾ ਹੈ,
ਹਰ ਇਕ ਦੀ ਅਸਲ ਵਿਚ ਜਿੰਦ ਹੈ ਉਹ।
ਮੀਰੀ ਪੀਰੀ ਦੀ ਜਿਨ੍ਹੇ ਕਮਾਈ ਕੀਤੀ,
ਹਰਿਗੋਬਿੰਦ ਹੈ ਉਹ, ਬਖਸ਼ਿੰਦ ਹੈ ਉਹ।



# 50.

## ਦਿੱਲੀ ਨੂੰ

ਵਾਹ ਵਾਹ ਨੀ ਵੱਸਦੀ ਦਿੱਲੀਏ, ਵਾਹ ਵਾਹ ਨੀ ਸ਼ਾਨਾਂ ਵਾਲੀਏ।
ਨੀ ਤਾਜ-ਤਖ਼ਤਾਂ ਵਾਲੀਏ, ਨੀ ਹੁਕਮਰਾਨਾਂ ਵਾਲੀਏ।
ਕਈ ਕੋਟ ਕਿਲ੍ਹਿਆਂ ਵਾਲੀਏ, ਉੱਚਿਆਂ ਨਿਸ਼ਾਨਾਂ ਵਾਲੀਏ।
ਖੁਲ੍ਹਿਆਂ ਬਜ਼ਾਰਾਂ ਵਾਲੀਏ, ਪੱਕਿਆਂ ਮਕਾਨਾਂ ਵਾਲੀਏ।

ਮੈਂ ਚੌਂਕ ਤੇਰਾ ਦਿੱਲੀਏ, ਜਦ ਵੇਖਦਾ ਹਾਂ ਚਾਨਣੀ।
ਸੀਨੇ ਚਿ ਵਜਦੇ ਤੀਰ ਹਨ, ਹੁੰਦਾ ਕਲੇਜਾ ਛਾਨਣੀ।

ਏਥੇ ਹੀ ਜੱਗ ਦੀ ਅੱਖ ਨੇ, ਜ਼ੁਲਮਾਂ ਦਾ ਕਾਰਾ ਵੇਖਿਆ।
ਏਥੇ ਹੀ ਉੱਬਲੀ ਦੇਗ ਨੀ, ਏਥੇ ਈ ਆਰਾ ਵੇਖਿਆ।
ਏਥੇ ਹੀ ਨੌਂਵੇਂ ਰੂਪ ਵਿਚ, ਨਾਨਕ ਪਿਆਰਾ ਵੇਖਿਆ।
ਏਥੇ ਹੀ ਸੱਚ ਤੇ ਸਿਦਕ ਦਾ, ਖਿੜਦਾ ਹਜ਼ਾਰਾ ਵੇਖਿਆ।

ਏਥੇ ਹੀ ਧਰਮੀ-ਧੌਣ ਤੇ, ਫੇਰੀ ਗਈ ਤਲਵਾਰ ਨੀ।
ਜੋ ਭੁੱਲਣੀ ਨਹੀਂ ਜੱਗ ਨੂੰ, ਹੋਈ ਉਹ ਏਥੇ ਕਾਰ ਨੀ।

ਏਥੇ ਦਿਲਾਂ ਦੇ ਦਰਦ ਤੇ, ਹੋਏ ਨੇ ਖ਼ੂਨੀ ਵਾਰ ਨੀ।
ਜੋ ਫੇਰਦਾ ਮਾਲਾ ਰਿਹਾ, ਉਸ ਤੇ ਫਿਰੀ ਤਲਵਾਰ ਨੀ।
ਏਥੇ ਹੀ ਤੇਗ਼ ਬਹਾਦਰੀ, ਵੇਖੀ ਹੈ ਸਭ ਨਰ ਨਾਰ ਨੀ।
ਏਥੇ ਵੀ ਸਾਵ੍ਹੇਂ ਸਬਰ ਦੇ, ਹਾਰੀ ਮੁਗ਼ਲ ਸਰਕਾਰ ਨੀ।

ਭੋਰੇ ਚਿ ਛੱਬੀ ਸਾਲ ਜੋ, ਬਾਬੇ ਬਕਾਲੇ ਵੱਸਿਆ।
ਮੋਏ ਜਿਵਾਵਣ ਵਾਸਤੇ, ਮਰ ਕੇ ਹੈ ਉਸ ਨੇ ਦੱਸਿਆ।

ਉਹ ਗੁੱਜਰੀ ਦਾ ਮਾਣ ਸੀ, ਸੀ ਮਾਮਤਾ ਦਸਮੇਸ਼ ਦੀ।
ਮੀਰੀ ਤੇ ਪੀਰੀ ਤੋਂ ਲਈ, ਪਦਵੀ ਉਨ੍ਹਾਂ ਦਰਵੇਸ਼ ਦੀ।
ਸਿਰ ਆਪਣੇ ਤੇ ਲੈ ਲਈ, ਉਸ ਨੇ ਮੁਸੀਬਤ ਦੇਸ਼ ਦੀ।
ਉਹ ਸਿਦਕ ਪੁਤਲਾ ਰੱਬ ਤੋਂ, ਕਰਦਾ ਇਹ ਮੰਗ ਹਮੇਸ਼ ਸੀ।

"ਦਾਤਾਰ! ਦੁਖੀਆਂ ਵਾਸਤੇ, ਕੁਰਬਾਨ ਆਪਾ ਕਰ ਦਿਆਂ।
"ਵਰਦਾਨ ਦੇ ਬਲਿਦਾਨ ਦੀ, ਨੀਂਹ ਸੀਸ ਲਾ ਕੇ ਧਰ ਦਿਆਂ।

"ਮੈਂ ਚਾਂਹਵਦਾ ਹਾਂ ਰੱਤ ਮੇਰੀ, ਰੰਗ ਲਾਏ ਹੇ ਪ੍ਰਭੂ!
"ਕੁਰਬਾਨੀਆਂ ਦੇ ਗੀਤ ਮਿੱਠੇ, ਕੌਮ ਗਾਏ ਹੇ ਪ੍ਰਭੂ!
"ਬੇਸ਼ੱਕ ਜਾਏ ਸੀਸ, ਪਰ ਨਾ ਸਿਰੜ ਜਾਏ ਹੇ ਪ੍ਰਭੂ!
"ਮਜ਼ਲੂਮ ਅੰਦਰ ਹਿੰਦ ਦੇ, ਨਾ ਨਜ਼ਰ ਆਏ ਹੇ ਪ੍ਰਭੂ!

"ਮੈਂ ਚਾਹੁੰਦਾ ਹਾਂ ਜ਼ੁਲਮ ਦੀ, ਤਲਵਾਰ ਟੁੱਟੇ ਅੱਜ ਤੋਂ।
"ਮੈਂ ਨਾ ਰਵ੍ਹਾਂ ਪਰ ਜ਼ੁਲਮ ਦੀ, ਸਰਕਾਰ ਟੁੱਟੇ ਅੱਜ ਤੋਂ।"

ਨੀ ਦਿੱਲੀਏ ਜੇ ਵੇਖੀਏ, ਅੱਜ ਚੌਂਕ ਤੇਰਾ ਚਾਨਣੀ।
ਬੇਸ਼ੱਕ ਵਜਦੇ ਤੀਰ ਨੇ, ਹੁੰਦਾ ਕਲੇਜਾ ਛਾਨਣੀ।
ਮਿਲਦਾ ਹੈ ਪਰ ਉਤਸ਼ਾਹ ਵੀ, ਦੁੱਖੀਆਂ ਲਈ ਕੁਝ ਕਰਨ ਦਾ।
ਪੱਕੇ ਬਚਨ ਤੇ ਰਹਿਣ ਦਾ, ਤੇ ਆਜਜ਼ਾਂ ਲਈ ਮਰਨ ਦਾ।

ਵੇਖੀ ਤੂੰ ਤੇਗ਼ ਬਹਾਦਰੀ, ਮਰਦਾਂ ਦੀ ਕਰਨੀ ਦਿੱਲੀਏ
ਤਾਹੀਏਂ ਤਾਂ ਪੂਜਣ-ਯੋਗ ਹੈਂ, ਲੱਗੀ ਹੈਂ ਚਰਨੀਂ ਦਿੱਲੀਏ।

ਅੱਜ ਤੀਕ ਹੋ ਗਏ ਸੈਂਕੜੇ, ਜਿਨ੍ਹਾਂ ਨੇ ਮਰ ਕੇ ਦੱਸਿਆ।
ਸੂਲੀ ਤੇ ਚੜ੍ਹ ਕੇ ਦੱਸਿਆ, ਦੁੱਖ ਕਸ਼ਟ ਜਰ ਕੇ ਦੱਸਿਆ।
ਅੱਗੋਂ ਵੀ ਖ਼ਬਰੇ ਹੋਣਗੇ, ਕਈ ਕਰਨੀਆਂ ਜੋ ਕਰਨਗੇ।
ਲਿੱਸਿਆਂ ਦੀ ਢਾਰਸ ਬਣਨਗੇ, ਦੁੱਖੀਆਂ ਦੀ ਹਾਮੀ ਭਰਨਗੇ।

ਨੌਵੇਂ ਗੁਰੂ ਦੇ ਵਾਂਗ ਪਰ, ਕਰਨੀ ਕਿਸੇ ਕਰਨੀ ਨਹੀਂ।
ਲਾੜੀ ਸ਼ਹੀਦੀ ਦਿੱਲੀਏ, ਹੱਸ ਕੇ ਕਿਸੇ ਵਰਨੀ ਨਹੀਂ।



# 51.

## ਤੇਗ਼ ਬਹਾਦਰ

ਆਉਂਦੀ ਪਈ ਆਵਾਜ਼ ਹੈ, ਲਾ ਕੇ ਸੁਣੋ ਧਿਆਨ।
ਅੱਜ ਖ਼ੂਨੀ ਇਤਿਹਾਸ ਦੀ, ਕਹਿੰਦੀ ਪਈ ਜ਼ਬਾਨ।

ਦੱਸ ਰਹੀ ਹੈ ਧਰਤ ਵੀ, ਕੂਕ ਰਿਹਾ ਅਸਮਾਨ।
ਦਰਦ ਕਹਾਣੀ ਰੋਜ਼ ਹੀ, ਕਰਦਾ ਚੰਦ ਬਿਆਨ।

ਸਾਕਾ ਰੋਜ਼ ਦੁਹ੍ਰਾਂਵਦਾ, ਅੱਜ ਦੇ ਦਿਨ ਦਾ ਭਾਨ।
ਦਿੱਲੀ ਦਿਲ ਤੋਂ ਆਖਦੀ, ਹੋ ਹੋ ਕੇ ਕੁਰਬਾਨ।

ਮੈਂ ਵੇਖੇ ਨੇ ਸਮੇਂ ਦੇ, ਲੱਖਾਂ ਹੀ ਘਮਸਾਨ।
ਲੱਖਾਂ ਮੇਰੀ ਹਿੱਕ ਤੇ ਜੀਵਨ ਕਰ ਗਏ ਦਾਨ।

ਲੱਖਾਂ ਬੁੱਢੇ ਉਮਰ ਦੇ, ਲੱਖਾਂ ਛੈਲ ਜਵਾਨ।
ਹਨ ਸਾਕੇ ਵਰਤਾ ਗਏ, ਤਕਦਾ ਰਿਹਾ ਜਹਾਨ।

ਤੇਗ਼-ਬਹਾਦਰ ਨੇ ਜਿਵੇਂ ਮਾਰ ਲਿਆ ਮੈਦਾਨ।
ਏਦਾਂ ਕੀਤੀ ਨਾ ਕਿਸੇ, ਹੱਸ ਕੇ ਸਦਕੇ ਜਾਨ।

ਏਦਾਂ ਕੀਤੇ ਨਾ ਕਿਸੇ, ਸਰ ਜੱਗ ਦੇ ਸੁਲਤਾਨ।
ਪਾਏ ਉਸ ਨੇ ਆਪਣੇ, ਭਾਰਤ ਵਿਚ ਪ੍ਰਾਨ।

ਹੱਸ ਕੇ ਕਰ ਸਿਰ-ਵਾਰਨਾ, ਕਰ ਰਤ ਵਿਚ ਇਸ਼ਨਾਨ।
ਜੰਞੂ ਬੋਦੀ ਰੱਖਿਆ, ਹਿੰਦ ਦਾ ਧਰਮ ਨਿਸ਼ਾਨ।

ਮੋਏ ਜੀਵਾਏ ਹਿੰਦ ਦੇ, ਮਰਨਾ ਕਰ ਪਰਵਾਨ।
ਮੈਂ ਦਿੱਲੀ ਹਾਂ ਓਸ ਦੀ, ਉਹ ਮੇਰਾ ਭਗਵਾਨ।

ਸੁਣ ਲਓ ਲੋਕੋ ਕੰਨ ਦੇ, ਉਹ ਸੀ ਸੰਤ ਮਹਾਨ।
ਮੈਂ ਹੈ ਉਸ ਨੂੰ ਵੇਖਿਆ, ਹੋਇਆ ਲਹੂ-ਲੁਹਾਨ।

ਵਿਚ ਚਾਂਦਨੀ ਚੌਂਕ ਦੇ, ਦਿੱਤਾ ਓਸ ਗਿਆਨ।
ਸਦਾ ਅਮਰ ਹੈ ਆਤਮਾ, ਨਾਸ ਰਹਿਤ ਨਿਰਬਾਨ।

ਤਾਹੀਏਂ ਪੈਂਦਾ ਆਖਣਾ, ਹੋ ਕੇ ਇਕ ਜ਼ਬਾਨ।
"ਤੇਗ ਬਹਾਦਰ ਸੀ ਕਿਰਿਆ, ਕਰੀ ਨਾ ਕਿਨਹੂੰ ਆਨ।"



*ਇਹ ਕਵਿਤਾ ਇਕ ਥਾਂ ਸਮੱਸਿਆ ਦਿੱਤੀ ਜਾਣ ਤੇ ਕਵੀ ਨੂੰ ਮਜਬੂਰ ਕਰਨ ਤੇ ਲਿਖਣੀ ਪਈ।

## 52.

# ਕ੍ਰਿਪਾਨ ਤੇਰੀ

ਹੇਮ ਕੁੰਟੀਆ! ਅਣਖ ਦੇ ਪੁਤਲਿਆ ਵੇ,
ਸਭ ਨੂੰ ਈਨ ਮਨਾ ਗਈ ਆਨ ਤੇਰੀ।
ਲੱਥੇ ਪਲਾਂ ਵਿਚ ਦਲਾਂ ਦੇ ਦਿਲ ਭੁੰਵੇਂ,
ਚੜ੍ਹਦੀ ਵੇਖ ਕੇ ਰਣਾਂ ਵਿਚ ਸ਼ਾਨ ਤੇਰੀ।
ਜੋਧੇ ਜਿੰਦੜੀਆਂ ਸਾਂਭ ਕੇ ਤੀਰ ਹੋ ਗਏ,
ਜਦੋਂ ਸਾਹਮਣੇ ਹੋਈ ਕਮਾਨ ਤੇਰੀ।
ਉਡੀ ਹੋਸ਼ ਜਰਵਾਣਿਆਂ ਜ਼ਾਲਮਾਂ ਦੀ,
ਗੁੱਡੀ ਵੇਖ ਕੇ ਚੜ੍ਹੀ ਅਸਮਾਨ ਤੇਰੀ।

ਜਿੱਤ ਹਾਰ ਲੈ ਕੇ ਗਲੇ ਪਾਉਣ ਆਈ,
ਲੜੀ ਟੁੱਟ ਕੇ ਜਦੋਂ ਸੰਤਾਨ ਤੇਰੀ।
ਹੱਥ ਪੈਰ ਅਨ੍ਹੇਰ ਨੂੰ ਪਏ ਡਾਢੇ,
ਜਦੋਂ ਚਮਕ ਪਈ ਨੂਰੀ ਕ੍ਰਿਪਾਨ ਤੇਰੀ।

ਧੁੱਪ ਜ਼ੁਲਮ ਦੀ ਓਸ ਨੂੰ ਨਹੀਂ ਪੋਹੀ,
ਜਿਦ੍ਹੇ ਉਤੇ ਤੂੰ ਮਿਹਰ ਦੀ ਛਾਂ ਕੀਤੀ।
ਸਦਾ ਵਾਸਤੇ ਓਸ ਦਾ ਹੋ ਗਿਓਂ ਤੂੰ,
ਇਕ ਵਾਰ ਵੀ ਜਿਹਨੂੰ ਚਾ ਹਾਂ ਕੀਤੀ।
ਬਾਜ਼ ਚਿੜੀ ਕੀਤਾ, ਚਿੜੀ ਬਾਜ਼ ਕੀਤੀ,
ਗਾਂ ਨੂੰ ਸ਼ੇਰ ਕੀਤਾ, ਸ਼ੇਰ ਗਾਂ ਕੀਤੀ।
ਬਲੀ ਪਿਤਾ ਦਿੱਤਾ, ਸਿਦਕੀ ਸਿੱਖ ਵਾਰੇ,
ਛੱਡੇ ਸੁੱਖ ਘਰ ਦੇ ਸਦਕੇ ਮਾਂ ਕੀਤੀ।

ਜਿਹਨੂੰ ਫੁੱਲਾਂ ਦੀ ਸੇਜ ਵੀ ਚੁੱਭਦੀ ਸੀ,
ਲੇਟੀ ਕੰਡਿਆਂ ਉੱਤੇ ਉਹ ਜਾਨ ਤੇਰੀ।
ਤਾਂ ਵੀ ਪਾਤਿਸ਼ਾਹੀ ਦਿਲ ਰੱਖਿਆ ਤੂੰ,
ਜਦੋਂ ਲੁੱਟੀ ਗਈ ਲਾਲਾਂ ਦੀ ਖਾਨ ਤੇਰੀ।

ਤੇਰੇ ਖੰਡੇ ਨੇ ਜਿਨ੍ਹਾਂ ਨੂੰ ਪਾਏ ਪਰਚੇ,
ਉਹੀਓ ਪਾਸ ਹੋਏ ਇਮਤਿਹਾਨ ਦੇ ਕੇ।
ਤੇਰੇ 'ਤੀਰ' ਨੇ ਜਿਨ੍ਹਾਂ ਤੇ ਤੱਕ ਲਾਈ,
ਉਨ੍ਹਾਂ ਜਾਨ ਛੁਡਾਈ ਸੀ, ਜਾਨ ਦੇ ਕੇ।
ਤੇਰੀ ਨਿਗਾਹ ਨੇ ਬੜੇ ਬੈਰਾਗੀਆਂ ਨੂੰ,
ਦਿੱਤੀ ਚੁਕਣਾ ਐਸੀ ਗਿਆਨ ਦੇ ਕੇ।
ਟੋਟੇ ਹੋ ਗਏ, ਅਣਖ ਨਾ ਮੂਲ ਟੁੱਟੀ,
ਸਿਦਕ ਲੈ ਗਏ ਜਿੰਦ ਪ੍ਰਾਨ ਦੇ ਕੇ।

'ਜੜ੍ਹ ਜ਼ਾਲਮ ਦੀ ਜੱਗ ਤੋਂ ਗਈ ਪੁੱਟੀ',
ਪੂਰੀ ਹੋ ਗਈ ਅੰਤ ਜ਼ਬਾਨ ਤੇਰੀ।
ਹਿੰਦੁਸਤਾਨ ਵਿਚ ਅੱਜ ਅਨ੍ਹੇਰ ਹੁੰਦਾ,
ਜੇ ਨਾ ਚਮਕਦੀ ਇਥੇ ਕ੍ਰਿਪਾਨ ਤੇਰੀ।

ਬਣੀ ਵੇਲੇ ਨਾ ਜੇ ਕਦੇ ਤੂੰ ਹੁੰਦੋਂ,
ਏਥੇ ਕੰਮ ਹੀ ਹੋਰ ਦਾ ਹੋਰ ਹੁੰਦਾ।
ਧਰਮ ਖੰਭ ਲਾ ਕੇ ਕਿਤੇ ਉੱਡ ਜਾਂਦਾ,
ਚਾਰੇ ਚਕ ਹੀ ਪਾਪ ਦਾ ਜ਼ੋਰ ਹੁੰਦਾ।
ਸਾਧ ਬੱਝਦਾ, ਭੁਗਤਦਾ ਬਿਨਾਂ ਕੀਤੇ,
ਧੱਕੇ-ਸ਼ਾਹੀ ਦਾ, ਪਾਤਿਸ਼ਾਹ ਚੋਰ ਹੁੰਦਾ।
ਬਾਂਸਾਂ ਵਾਂਗ ਖਹਿ ਖਹਿ ਸੜਦੇ ਜੀ ਰੱਬੀ,
ਊਚ ਨੀਚ ਅੰਦਰ ਪਿਆ ਖੋਰ ਹੁੰਦਾ।

ਦਿਲੋਂ ਦੂਈ ਦਾ ਵਿਤਕਰਾ ਕੱਢ ਗਈ ਹੈ,
ਕਲਗੀ ਵਾਲਿਆ ਏਕੇ ਦੀ ਤਾਨ ਤੇਰੀ।
ਲੱਕ ਜ਼ੁਲਮ ਦਾ ਤੋੜ ਗਏ 'ਤੀਰ' ਤੇਰੇ,
ਲਾ ਗਈ ਧਰਮ ਨੂੰ ਗੰਢ ਕ੍ਰਿਪਾਨ ਤੇਰੀ।



# 53.

# ਤੇਰੇ ਚਰਨ

ਕਲਗੀਧਰ! ਤੇਰੇ ਚਰਨਾਂ ਤੇ, ਉਪਮਾ ਕੀ ਕੀ ਢੁਕਾਵਾਂ ਮੈਂ?
ਮਹਿਮਾ ਨੂੰ ਸਕਦੀ ਪਹੁੰਚ ਨਹੀਂ, ਕਿਤਨੀ ਵੀ ਸੋਚ ਦੁੜਾਵਾਂ ਮੈਂ।
ਜੋ ਧੂੜ ਇਨ੍ਹਾਂ ਨੂੰ ਛੁਹ ਜਾਏ, ਉਹ ਚੰਨ ਨੂੰ ਚਾਨਣ ਘੱਲਦੀ ਹੈ।
ਇਹ ਦੋਵੇਂ ਚਾਨਣ ਜਗਦੇ ਨੇ, ਇਹਨਾਂ ਤੇ ਦੁਨੀਆਂ ਚੱਲਦੀ ਹੈ।
ਇਹ ਦਾਤਾਂ ਦੇ ਭੰਡਾਰੇ ਹਨ, ਇਹਨਾਂ ਵਿਚ ਬਰਕਤ ਵਸਦੀ ਹੈ।
ਬਾਂਦੀ ਬਣ ਲਛਮੀ ਰਾਣੀ ਵੀ, ਇਹਨਾਂ ਦੀਆਂ ਤਲੀਆਂ ਝੱਸਦੀ ਹੈ।

ਇਹ ਪਾਰਸ ਹਨ ਸਚਿਆਈ ਦੇ, ਛੁਹ ਨਾਲ ਇਨ੍ਹਾਂ ਦੇ ਜੋ ਜਾਵੇ।
ਚੰਦ ਵਾਂਙੂ ਚਮਕਣ ਭਾਗ ਉਦ੍ਹੇ, ਮਿੱਟੀ ਤੋਂ ਸੋਨਾ ਹੋ ਜਾਵੇ।
ਇਹ ਚਰਨ ਸ੍ਰੀ ਕਲਗੀਧਰ ਜੀ, 'ਦੁਨੀਆਂ ਦੇ ਨੈਣ' ਸਦਾਣ ਪਏ।
ਔਝੜ ਵਿਚ ਭੁਲਿਆਂ ਜੀਵਾਂ ਨੂੰ, ਮੁਕਤੀ ਦਾ ਰਾਹ ਵਿਖਾਣ ਪਏ।
ਤੇਰੇ ਚਰਨਾਂ ਦੀਆਂ ਰੇਖਾਂ ਨੂੰ, 'ਬੈਕੁੰਠ' ਸਿਆਣੇ ਕਹਿੰਦੇ ਹਨ।
'ਕਈ ਇੰਦਰ ਏਥੇ ਵਸਦੇ ਹਨ', ਕਈ ਦਿਉਤੇ ਇਸ ਵਿਚ ਰਹਿੰਦੇ ਹਨ।

ਇਹ ਚਰਨ ਤਾਜ ਹਨ ਸ਼ਾਹਾਂ ਦੇ, ਤਾਹੀਏਂ ਸਭ ਸਿਰ ਤੇ ਧਰਦੇ ਹਨ।
ਮੁੜ ਮੁੜ ਨਹੀਂ ਜੰਮਦੇ ਮਰਦੇ ਉਹ, ਇਹਨਾਂ ਤੇ ਜਿਹੜੇ ਮਰਦੇ ਹਨ।
ਅੰਬਰ ਤੇ ਝਮ ਝਮ ਕਰਨ ਪਏ, ਦੇਂਦੇ ਹਨ ਜੋ ਚਮਕਾਰੇ ਉਹ।
ਇਹਨਾਂ ਚਰਨਾਂ ਦੀ ਦਾਸੀ ਦੇ, ਜਾਪਣ ਟੁੱਟੇ ਹੋਏ ਤਾਰੇ ਉਹ।
ਸੋਮੇ ਹਨ ਇਹੋ ਮੁਰਾਦਾਂ ਦੇ, ਜਿਹੜੇ ਨਾ ਕਦੇ ਨਖੁੱਟਦੇ ਹਨ।
ਦਿਨ ਰਾਤ ਇਹਨਾਂ ਦੇ ਦਰ ਤੋਂ ਹੀ, ਸਭ ਦਿਉਤੇ ਦਾਤਾਂ ਲੁੱਟਦੇ ਹਨ।

ਇਹ ਚੰਦ ਸੂਰਜ ਜੋ ਦਿਸਦੇ ਹਨ, ਇਹਨਾਂ ਦੇ ਦੋ ਪਰਛਾਵੇਂ ਹਨ।
ਇਹਨਾਂ ਤੇ ਸੀਸ ਘਸਾਇਆਂ ਹੀ, ਮੱਥੇ ਦੇ ਮਿਸਦੇ ਨਾਵੇਂ ਹਨ।
ਸੁਰਮਾ ਇਹਨਾਂ ਦੀ ਧੂੜੀ ਦਾ, ਜਿਸ ਜਿਸ ਨੇ ਨੈਣੀ ਪਾ ਲੀਤਾ।
ਸਾਂਈਂ ਨੂੰ ਓਸ ਸੁਹਾਗਣ ਨੇ, ਪਲਕਾਂ ਦੇ ਵਿਚ ਰਿਝਾ ਲੀਤਾ।
ਚਿਲਕੋਰ ਇਨ੍ਹਾਂ ਚਰਨਾਂ ਦੀ ਨੇ, ਬੁੱਧੂ ਦੀ ਬੁੱਧ ਚਮਕਾ ਦਿੱਤੀ।
ਇਹਨਾਂ ਬਦਲਾਂ ਦੀ ਬਿਜਲੀ ਨੇ, ਬੰਦੇ ਦੀ ਅੱਖ ਚੁੰਧਿਆ ਦਿੱਤੀ।

ਏਥੋਂ ਹੀ ਲੱਭਦੇ ਲੋਕਾਂ ਨੂੰ, ਸ਼ਾਂਤੀ ਦੇ ਹੈਨ ਟਿਕਾਣੇ ਦੋ।
ਸੂਰਜ ਚੰਦ ਸਾਹਵੇਂ ਏਹਨਾਂ ਦੇ, ਦਿਸਦੇ ਹਨ ਜਿਵੇਂ ਟਟਾਣੇ ਦੋ।
ਦਸਮੇਸ਼ ਪਿਤਾ ਜੀ! ਚਰਨ ਇਹੋ, ਮੈਂ ਦਿਲ ਦੇ ਨੈਣ ਬਣਾ ਲਏ ਨੇ।
ਇਹਨਾਂ ਦੇ ਚਾਨਣ ਸਦਕੇ ਹੀ, ਸਭ ਜਲਵੇ ਅੰਦਰ ਪਾ ਲਏ ਨੇ।
ਇਹ ਨੈਣ ਮਿਰੇ ਹਨ ਚਰਨ ਤਿਰੇ, ਜਦ 'ਤੀਰ' ਇਨ੍ਹਾਂ ਚੋਂ ਛੁਟਦੇ ਹਨ,
ਧਰਤੀ ਤੇ 'ਵਾਹ ਵਾਹ' ਹੁੰਦੀ ਹੈ, ਅਸਮਾਨੋਂ ਤਾਰੇ ਟੁੱਟਦੇ ਹਨ।



## 54.

# ਤੇਰਾ ਦਿਲ

ਮਹਿਮਾ ਦਸਮੇਸ਼ ਤੇਰੇ ਦਿਲ ਦੀ, ਕੀ ਕਲਮ ਕਰੇ? ਨਹੀਂ ਕਰ ਸਕਦੀ।
ਮੱਛੀ ਮਸਵਾਣੀ ਛਪੜੀ ਦੀ, ਨਹੀਂ ਸ਼ਹੁ-ਸਾਗਰ ਨੂੰ ਤਰ ਸਕਦੀ।

ਪਰ ਝੜਦੇ ਉਡਦੇ ਖ਼ਿਆਲਾਂ ਦੇ, ਉਡ ਸਕਦੀ ਸੋਚ ਵਿਚਾਰੀ ਨਹੀਂ।
ਇਕ ਸ਼ੇਸ਼ ਭਲਾ ਕੀ ਲੱਖ ਤੋਂ ਵੀ, ਹੋ ਸਕਦੀ ਉਪਮਾ ਸਾਰੀ ਨਹੀਂ।

ਦਿਲ ਤੇਰਾ, ਨਗਰੀ ਦਰਦਾਂ ਦੀ, ਪਿਆਰਾਂ ਦੀ ਗੂਹੜੀ ਵਸਤੀ ਹੈ।
ਕੁਰਬਾਨੀ ਇਸ ਦੀ ਕਾਇਆ ਹੈ, ਅਣਖਾਂ ਦੀ ਇਹੋ ਹੀ ਹਸਤੀ ਹੈ।

ਇਸ ਦਿਲ ਤੇਰੇ ਫ਼ੌਲਾਦੀ ਵਿਚ, ਬੇ-ਓੜਕ ਸਿਫ਼ਤਾਂ ਜੜੀਆਂ ਹਨ।
ਸਤਿਆਂ ਤੋਂ ਸਦਕੇ ਹੋਣ ਦੀਆਂ, ਸਭ ਪਾਣਾਂ ਇਸ ਨੂੰ ਚੜ੍ਹੀਆਂ ਹਨ।

ਗੋ ਗੋ ਕੇ ਅੰਮ੍ਰਿਤ ਵਿਚ ਕਰਤੇਂ, ਇਹ ਤੇਰਾ ਦਿਲ ਬਣਾਇਆ ਹੈ।
ਤੂੰ ਘੋਲ ਘਾਲ ਕੇ ਉਸ ਨੂੰ ਹੀ, ਖੰਡੇ ਬਾਟੇ ਵਿਚ ਪਾਇਆ ਹੈ।

ਬਾਟੇ 'ਚੋਂ ਚੁੱਕ ਕੇ ਪੰਜ ਚੁਲੀਆਂ, ਜਿਸ ਸਿੱਖ ਦੇ ਦਿਲ ਵਿਚ ਭਰ ਦਿੱਤਾ,
ਜਿਊਂਦੇ ਨੂੰ ਸਮਝੋ ਮਾਰ ਦਿੱਤਾ, ਮੁਰਦੇ ਨੂੰ ਜਿਊਂਦਾ ਕਰ ਦਿੱਤਾ।

ਦੁਨੀਆਂ ਦੇ ਦਿਲ ਤੋਂ ਵੱਖਰੀ ਹੈ, ਇਸ ਦਿਲ ਦੇ ਅੰਦਰ ਜੋ ਗੱਲ ਹੈ।
ਫ਼ੌਲਾਦੋਂ ਵਧ ਕੇ ਕਰੜਾ ਹੈ, ਫੁੱਲਾਂ ਤੋਂ ਵਧ ਕੇ ਕੋਮਲ ਹੈ।

ਨਿਰਮੋਹ ਹੈ ਏਡਾ ਉਫ਼! ਤੌਬਾ, ਪੁੱਤਰਾਂ ਦੇ ਕੁੱਸਿਆਂ ਰੋਂਦਾ ਨਹੀਂ।
ਪਰ ਵੇਖ ਨਿਮਾਣੇ ਰੋਂਦੇ ਨੂੰ, ਇਹ ਠਲ੍ਹਿਆਂ ਠਲ੍ਹਣ ਹੋਂਦਾ ਨਹੀਂ।

ਬਣਦੀ ਜਦ ਜਾਨ ਕਿਸੇ ਦੀ ਤੇ, ਇਹ ਤਰਲੋ-ਮੱਛੀ ਕਰਦਾ ਹੈ।
ਜਦ ਨੈਣ ਕਿਸੇ ਦੇ ਡੁਲ੍ਹਦੇ ਹਨ, ਤਦ ਇਹ ਦਰਦਾਂ ਵਿਚ ਭਰਦਾ ਹੈ।

ਟੁੱਟਦਾ ਜਦ ਜੰਞੂ ਪੰਡਤ ਦਾ, ਤਦ ਇਸ ਦੀ ਆਂਦਰ ਟੁੱਟਦੀ ਹੈ।
ਉਸ ਫੁੱਲ ਨੂੰ ਗਲੇ ਲਗਾਉਂਦਾ ਹੈ, ਦੁਨੀਆਂ ਜੋ ਖੋਹ ਕੇ ਸੁੱਟਦੀ ਹੈ।

ਭਾਣੇ ਵਿਚ ਇਸ ਦੀ ਜਿੰਦੜੀ ਹੈ, ਇਸ ਅੰਦਰ ਭਾਣਾ ਰਹਿੰਦਾ ਹੈ।
ਜਿਸ ਨੂੰ ਧੁੱਪ ਲੱਗਦੀ ਜ਼ੁਲਮਾਂ ਦੀ, ਉਹ ਇਸ ਦੀ ਛਾਵੇਂ ਬਹਿੰਦਾ ਹੈ।

ਦੁਨੀਆਂ ਵਿਚ ਤੇਰੇ ਇਸ ਦਿਲ ਦੇ, ਹਨ ਚਾਰੇ ਟੋਟੇ ਗਿਣੇ ਗਏ।
ਚਮਕੌਰ ਅੰਦਰ ਦੋ ਚਮਕ ਰਹੇ, ਦੋ ਕੰਧਾਂ ਅੰਦਰ ਚਿਣੇ ਗਏ।

ਜਦ ਦਿਲ ਤੇਰੇ ਨੂੰ ਤੇਹ ਲਗਦੀ, ਤਦ ਰੱਤ ਜ਼ੁਲਮ ਦੀ ਪੀਂਦਾ ਹੈ।
ਭੁੱਖ ਜਦ ਵੀ ਇਸ ਨੂੰ ਲੱਗਦੀ ਹੈ, ਇਹ ਤੇਗ਼ਾਂ ਖਾ ਖਾ ਜੀਂਦਾ ਹੈ।

ਕੁਝ ਪਤਾ ਕਿਸੇ ਨੂੰ ਲੱਗਦਾ ਨਹੀਂ, ਇਸ ਦਿਲ ਤੇਰੇ ਲਾਸਾਨੀ ਦਾ।
ਦਾਤਾ! ਕੁਰਬਾਨੀ ਕਰ ਕਰ ਕੇ, ਮੋਹਿਆ ਤੂੰ ਦਿਲ ਕੁਰਬਾਨੀ ਦਾ।



# 55.

## ਤਾਰ ਦਿੱਤਾ

ਸੋਢ ਬੰਸੀਆ! ਸੱਚ ਦੇ ਸੂਰਜਾ ਵੇ!
ਦਿਲਾਂ ਵਿਚ ਤੂੰ ਨੂਰ ਖਿਲਾਰ ਦਿੱਤਾ।
ਤੇਰੇ ਤੇਜ ਦੀ ਇਕੋ ਹੀ ਕਿਰਨ ਅੱਗੇ,
ਲੱਖਾਂ ਸੂਰਜਾਂ ਹੌਂਸਲਾ ਹਾਰ ਦਿੱਤਾ।
ਤੇਰੀ ਕਲਗੀ ਦਾ ਬਿਜਲੀਆਂ ਭਰਨ ਪਾਣੀ,
ਉਨ੍ਹਾਂ ਚਮਕਣਾ ਉੱਕਾ ਵਿਸਾਰ ਦਿੱਤਾ।
ਤੇਰੇ ਚਮਕਦੇ ਅੱਖਾਂ ਦੇ ਤਾਰਿਆਂ ਤੋਂ,
ਕਈਆਂ ਚੰਨਾਂ ਨੇ ਵਾਰ ਪਰਵਾਰ ਦਿੱਤਾ।

ਤੇਰੇ ਦਿਲ ਨੇ ਸੱਤਾਂ ਸਮੁੰਦਰਾਂ ਨੂੰ,
ਵਾਂਙ ਸ਼ਾਹਾਂ ਦੇ ਦਿਲ ਉਧਾਰ ਦਿੱਤਾ।
ਤੇਰੇ 'ਤੀਰ' ਨੇ ਵੈਰੀ ਨੂੰ ਡੋਬ ਪਾਏ,
ਤੇਰੀ ਤੇਗ ਨੇ ਲੋਥਾਂ ਨੂੰ ਤਾਰ ਦਿੱਤਾ।

ਉਨ੍ਹਾਂ ਨਿਉਂ ਕੇ ਆਪਣਾ ਆਪ ਡਿੱਠਾ,
ਸ਼ੀਸ਼ੇ ਦਿਲ ਤੂੰ ਜਿਨ੍ਹਾਂ ਦੇ ਧੋ ਦਿੱਤੇ।
ਰੱਬ ਕਦੇ ਵੀ ਉਨ੍ਹਾਂ ਨੂੰ ਭੁੱਲਦਾ ਨਹੀਂ,
ਯਾਦ ਵਿਚ ਤੂੰ ਜਿਹੜੇ ਪ੍ਰੋ ਦਿੱਤੇ।
ਦਿੱਤੀ ਸਦਾ ਦੀ ਉਮਰ ਤੂੰ ਉਨ੍ਹਾਂ ਨੂੰ ਵੀ,
ਜਿਹੜੇ ਮੌਤ ਦੇ ਮੂੰਹ ਵਿਚ ਢੋ ਦਿੱਤੇ।
ਚਵ੍ਹਾਂ ਜੁਗਾਂ ਵਿਚ ਲੋੜਿਆਂ ਲੱਭਦੇ ਨਹੀਂ,
ਜੋ ਤੂੰ ਲਾਲ ਚਮਕੌਰ ਨੂੰ ਦੋ ਦਿੱਤੇ।

ਦੋਹਾਂ ਨਿੱਕਿਆਂ ਲਾਲਾਂ ਦੀ ਜਿੰਦ ਉੱਤੇ,
ਵੱਡਾ ਸਿਦਕ ਦਾ ਬੁਰਜ ਉਸਾਰ ਦਿੱਤਾ।
ਚਾਰੇ ਦੇ ਕੇ ਤੂੰਹੀਏਂ ਈ ਆਖਿਆ ਸੀ,
'ਸੱਚੇ ਪਾਤਿਸ਼ਾਹ ਮਾਮਲਾ ਤਾਰ ਦਿੱਤਾ।'

ਭੱਠੀ ਪਰਖ ਵਿਚ ਪੱਕ ਕੇ ਬਣੇ ਪਿਆਰੇ,
ਸੱਚੇ ਸਿਦਕ ਵਿਚ ਜਿਨ੍ਹਾਂ ਨੂੰ ਢਾਲਿਆ ਤੂੰ।
ਓਸ ਬਾਗ਼ ਦੇ ਕੰਡੇ ਵੀ ਫੁੱਲ ਹੋ ਗਏ,
ਜਿਹਨੂੰ ਰੱਤ ਪਾ ਸਿੰਜਿਆ ਪਾਲਿਆ ਤੂੰ।
ਕਿਸੇ ਘੜੀ ਨਹੀਂ ਓਸ ਨੂੰ ਢਹਿਣ ਦਿੱਤਾ,
ਜਿਹਨੂੰ ਪਹੁੰਚ ਕੇ ਆਪ ਸੰਭਾਲਿਆ ਤੂੰ।
ਜ਼ਾਲਮ ਉਧਰ ਦੇ ਜ਼ੁਲਮ ਤੋਂ ਬਾਜ਼ ਆਏ,
ਜਿਧਰ ਅੱਖ ਕੀਤੀ ਬਾਜ਼ਾਂ ਵਾਲਿਆ ਤੂੰ।

ਤੇਰੀ ਕੀੜੀ ਨੇ ਮਾਰਿਆ ਹਾਥੀਆਂ ਨੂੰ,
ਤੇਰੀ ਚਿੜ੍ਹੀ ਨੇ ਬਾਜ਼ਾਂ ਨੂੰ ਮਾਰ ਦਿੱਤਾ।
ਤੇਰੀ ਤੇਗ਼ ਦੀ ਬੇੜੀ ਨੇ ਜ਼ਾਲਮਾਂ ਦਾ,
ਪੂਰ ਮੌਤ ਦੇ ਘਾਟ ਉਤਾਰ ਦਿੱਤਾ।

ਜੇ ਤੂੰ ਮਿੱਟੀ ਨੂੰ ਵੇਖਿਆ ਅੱਖ ਭਰ ਕੇ,
ਉਹ ਵੀ ਸੋਨਿਓਂ ਵਧ ਚਮਕਾ ਦਿੱਤੀ।
ਜੇ ਤੂੰ ਵੱਸਿਓਂ ਕਿਸੇ ਤੇ ਮਿਹਰ ਹੋ ਕੇ,
ਉਦ੍ਹੀ ਭੁੱਖ ਦੀ ਔੜ ਹਟਾ ਦਿੱਤੀ।
ਜੇ ਤੂੰ ਟੁੰਬਿਆ ਜੀਂਵਦੇ ਮੁਰਦਿਆਂ ਨੂੰ,
ਸੁੱਤੀ ਉਹਨਾਂ ਦੀ ਅਣਖ ਜਗਾ ਦਿੱਤੀ।
ਲੋੜਵੰਦ ਜਾਂ ਡਿੱਠਾ ਨਿਮਾਣਿਆਂ ਨੂੰ,
ਤੂੰ ਤਾਂ ਰਾਸ ਹੀ ਸਾਰੀ ਲੁਟਾ ਦਿੱਤੀ।

ਚੋਟੀ ਉੱਤੇ ਖਲ੍ਹਾਰਿਆ ਓਸ ਨੂੰ ਤੂੰ,
ਜਿਹਨੂੰ ਮਨੂੰ ਨੇ ਹੈ ਸੀ ਨਿਘਾਰ ਦਿੱਤਾ।
'ਤੀਰ' ਪੰਡੇ ਨੇ ਜਿਨ੍ਹਾਂ ਨੂੰ ਡੋਬਿਆ ਸੀ,
ਤੇਰੇ ਖੰਡੇ ਨੇ ਓਹਨਾਂ ਨੂੰ ਤਾਰ ਦਿੱਤਾ।



# 56.

# ਪਿਆਰੇ ਦੀ ਭਾਲ

ਕਿੱਥੇ ਗਿਆ? ਹੈਂ ਕੀ ਪਤਾ, ਕਿਸ ਨੂੰ ਕਹਾਂ? ਦੇਵੇ ਮਿਲਾ।
ਧੂਹਾਂ ਨੇ ਦਿਲ ਨੂੰ ਪੈਂਦੀਆਂ, ਨੂਰੀ ਨੂੰ ਲੱਭਦੀ ਮੈਂ ਫਿਰਾਂ।
ਨੈਣਾਂ ਤੋਂ ਛਮ ਛਮ ਵੱਸ ਕੇ, ਪੁੱਛਾਂ ਨਿਸ਼ਾਨੀ ਦੱਸ ਕੇ।
ਦੱਸੋ! ਵੇ ਭਾਗਾਂ ਵਾਲਿਓ! ਡਿੱਠਾ ਜੇ ਕਿਧਰੇ ਹੈ ਤੁਸਾਂ?
ਵੇ! ਦੱਸ ਪਾਇਓ ਓਸ ਦੀ, ਜਿਸ ਦੀ ਮੈਂ ਕਰਦੀ ਭਾਲ ਹਾਂ।
ਥਾਵਾਂ ਨੇ ਸਭ ਹੀ ਭਾਲੀਆਂ, ਅੱਖਾਂ ਨੇ ਰੋ ਰੋ ਗਾਲੀਆਂ।
ਮੁਕੀਆਂ ਨਾ ਰਾਤਾਂ ਕਾਲੀਆਂ, ਆਹਾਂ ਵੀ ਬਹਿ ਬਹਿ ਬਾਲੀਆਂ।
ਨੈਣਾਂ ਨੂੰ ਦਿਸਿਆ ਓਹ ਨਹੀਂ, ਦਿਲ ਨੇ ਭੁਲਾਇਆ ਮੋਹ ਨਹੀਂ।
ਹੇ ਪਰਬਤੋ! ਹੇ ਪੰਛੀਓ! ਹੇ ਬੂਟਿਓ! ਬੋਲੋ ਤੁਸੀਂ।
ਲੰਘਦਾ ਜਾਂ ਬਹਿੰਦਾ ਥੱਕ ਕੇ, ਕਿਤੇ ਪਿਆ ਡਿੱਠਾ ਜੇ ਓਹ?

ਏਦਾਂ ਦੀ ਪੁਛਣਾ ਪਾਂਵਦੀ, ਜੰਗਲ-ਉਜਾੜਾਂ ਗਾਂਹਵਦੀ,
ਨੈਣਾਂ ਤੋਂ ਛਹਿਬਰ ਲਾਂਵਦੀ, ਮੈਂ ਕੂੰਜ ਜਿਉਂ ਕੁਰਲਾਂਵਦੀ,
ਇਕ ਨੈਂਅ ਕਿਨਾਰੇ ਆ ਗਈ, ਪਰ ਵੇਖਿਆ ਕੁਝ ਹੋਰ ਹੀ।
ਇਕ ਲਾਲ ਹੀਰਾ ਸੱਚ ਦਾ, ਨਿਸਚਿੰਤ ਭੁੰਵੇਂ ਸੌਂ ਰਿਹਾ।
ਲੀਰਾਂ ਪੁਸ਼ਾਕਾ ਹੋ ਗਿਆ, ਪੈਰੋਂ ਲਹੂ ਵੱਗਦਾ ਪਿਆ।
ਧਨਖੀ ਸਿਰ੍ਹਾਣੇ ਰੱਖ ਕੇ, ਤਲਵਾਰ ਹਿੱਕ ਤੇ ਰੱਖ ਕੇ।
ਕਾਹੀ ਦੇ ਹੀ ਸੱਥਰ ਉੱਤੇ, ਹਨ ਘੂਕ 'ਹਰਿ' ਜੀ ਸੌਂ ਰਹੇ।
ਮੈਂ ਵੇਖ ਬਿਹਬਲ ਹੋ ਗਈ, ਦਿਲ ਡੋਲਿਆ ਅੱਖ ਰੋ ਪਈ।
ਮੇਰਾ ਰੰਗੀਲਾ ਪਾਤਸ਼ਾਹ, ਸੱਥਰ ਤੇ ਹੀ ਸੁੱਤਾ ਪਿਆ,
ਬਾਂਹ ਹੀ ਸਿਰ੍ਹਾਣੇ ਰੱਖ ਕੇ, ਹੈ ਨੀਂਦ ਠੌਂਕੇ ਲੈ ਰਿਹਾ।

ਪਾਣੀ ਵੀ ਨੈਂਅ ਦਾ ਰੋ ਰਿਹਾ, ਅੱਜ ਬਾਜ਼ ਵੀ ਝੂਰੇ ਪਿਆ।
ਇਸ ਸੋਚ ਵਿਚ ਹੈਰਾਨ ਹੈ, ਭੁੰਵੇਂ ਪਿਆ ਸੁਲਤਾਨ ਹੈ।
ਲੈ ਲੈ ਕਈ ਪਰਦੱਖਣਾਂ, ਆਖੇ : ਹਾਂ! ਹੁਣ ਮੈਂ ਕੀ ਕਰਾਂ।
ਹੈ ਭਾਗ ਮੇਰਾ ਭੌਂ ਗਿਆ, ਮਿਹਰਾਂ ਦਾ ਸਾਂਈਂ ਸੌਂ ਗਿਆ।

ਦੁਨੀਆਂ ਦਾ ਰਾਖਾ ਪਾਤਿਸ਼ਾਹ! ਘੱਟੇ ਚਿ ਰੁਲਦਾ ਹੈ ਪਿਆ!
ਪੈਰਾਂ ਦੇ ਵਲ ਮੈਂ ਬਹਿ ਗਈ, ਚਰਨਾਂ ਨੂੰ ਘੁੱਟਣ ਡਹਿ ਗਈ।
ਉਸ ਨੈਣ ਖੋਲ੍ਹੇ ਜਾਗਿਆ, ਲੂੰ ਲੂੰ ਨੂੰ ਧੂਹਾਂ ਪਾ ਗਿਆ।
ਮੈਂ ਪੁੱਛਿਆ ਹੱਥ ਜੋੜ ਕੇ, ਪ੍ਰੀਤਮ ਕਿੱਥੇ ਹੋ ਆ ਵਸੇ?
ਇਹ ਖੇਲ੍ਹ ਕੀ? ਇਹ ਚੋਜ ਕੀ? ਸੇਜਾਂ ਤੇ ਸਜਦੇ ਸੌ ਤੁਸੀਂ।
ਇਸ ਨੈਂਅ ਕਿਨਾਰੇ ਆਣ ਕੇ, ਦਾਤਾ ਜੀ, ਇਹ ਕਰਦੇ ਹੋ ਕੀ?

ਤੇਗ਼ਾਂ ਤੇ ਢਾਲਾਂ ਵਾਲਿਓ, ਦਸੋ ਨਾ! ਪਟਨੇ ਵਾਲਿਓ!
ਇਸ ਤੜਫਦੀ ਨੂੰ ਦੱਸਿਓ! ਮਿਹਰ ਦੇ ਅੰਦਰ ਵੱਸਿਓ!
ਉਪਕਾਰ ਖਟਨੇ ਵਾਲਿਓ! ਉੱਠੋ ਜੀ! ਪਟਨੇ ਵਾਲਿਓ!
ਚੱਲੋ ਜੀ! ਪਟਨੇ ਪਰਤ ਕੇ, ਲੋਕੀਂ ਨੇ ਵਾਟਾਂ ਵੇਖਦੇ।
ਜਦੋਂ ਦੇ ਆਏ ਹੋ ਤੁਸੀਂ, ਮੁੜ ਕੇ ਨਹੀਂ ਆਏ ਕਦੇ।
ਇਹ ਕਹਿੰਦਿਆਂ ਗਸ਼ ਆ ਗਈ, ਸੁਰਤੀ ਮੇਰੀ ਕਿਧਰੇ ਗਈ।
ਬੱਸ ਮੈਂ ਸਰੀਰੋਂ ਬਾਹਰ ਸਾਂ, ਮੈਂ ਮਰ ਗਈ, ਮਰ ਜੀ ਪਈ।
ਜਾਂ ਪਰਤ ਅੱਖਾਂ ਖੁਲ੍ਹੀਆਂ, ਡਿੱਠਾ ਕਿ ਪਟਨੇ ਵਿਚ ਹਾਂ।
ਪਟਨੇ ਦਾ ਸਾਂਈਂ ਆ ਗਿਆ, ਪਟਨੇ ਨੂੰ ਧੀਰਜ ਆ ਗਿਆ।
ਮੈਂ ਬੋਲ ਉੱਠੀ ਬੇ-ਵੱਸੀ, ਔਹ 'ਤੀਰ' ਲੈ ਕੇ ਆ ਗਿਆ।



## 57.

# ਬਰਕਤਾਂ ਦੇ ਸਾਂਈਂ

ਦਸਮ ਪਿਤਾ ਜੀ, ਕਰਨੀਆਂ ਕਰ ਕਰ ਕੇ,
ਡਾਢਾ ਜੱਗ ਨੂੰ ਤੁਸਾਂ ਹੈਰਾਨ ਕੀਤਾ।
ਚਾੜ੍ਹੀ ਚਿੜ੍ਹੀ ਨੂੰ ਚਿੜ ਤਾਂ ਜਿਹੀ ਚਾੜ੍ਹੀ,
ਉਹਨੂੰ ਬਾਜ਼ ਤੋਂ ਚੁੱਕ ਬਲਵਾਨ ਕੀਤਾ।
ਡਿੱਠਾ ਘਾਹੀ ਦੇ ਵੱਲ ਤਾਂ ਵਿੰਹਦਿਆਂ ਹੀ,
ਚੌਦਾਂ ਵਿੱਦਿਆ ਦਾ ਉਹਨੂੰ ਗਿਆਨ ਕੀਤਾ।
ਪਾਣ ਅੰਮ੍ਰਿਤੀ ਚਾੜ੍ਹ ਕੇ ਮੋਏ ਨੂੰ ਵੀ,
ਜੀਵਨ-ਦਾਨ ਦਿੱਤਾ, ਸਾਵਧਾਨ ਕੀਤਾ।

ਸਖੀਪੁਣਾ ਤਾਂ ਹੱਦੋਂ ਲੰਘਾ ਦਿੱਤਾ,
ਅੱਗੇ ਪਿੱਛੇ ਨਾ ਰਤਾ ਧਿਆਨ ਕੀਤਾ।
ਜਿਹਨੂੰ ਮਾਰਿਆ 'ਤੀਰ' ਮੈਦਾਨ ਅੰਦਰ,
ਤੁਸਾਂ ਉਸਨੂੰ ਵੀ ਸੋਨਾ ਦਾਨ ਕੀਤਾ।

ਮੇਰੀ ਕਲਮ ਗਰੀਬਣੀ ਗਿਣੇ ਕੀ ਕੀ,
ਬੜੀਆਂ ਬਰਕਤਾਂ ਹੈਨ ਸਰਕਾਰ ਅੰਦਰ।
ਪਿਆ ਨੂਰ ਅਨੰਤ ਦਾ ਬਰਸਦਾ ਹੈ,
ਸੁਹਣੀ ਆਪ ਦੀ ਨੂਰੀ ਨੁਹਾਰ ਅੰਦਰ।
ਜਾਨ ਕੱਢਦੇ ਹੋ ਇਕੋ ਵਾਰ ਅੰਦਰ,
ਜਾਨ ਪਾਂਵਦੇ ਹੋ ਇਕੋ ਵਾਰ ਅੰਦਰ।
ਨਾਲ ਆਪ ਦੇ ਟਾਕਰਾ ਕਰਾਂ ਕਿਸ ਦਾ,
ਦਿਸੋ ਤੁਸੀਂ ਹੀ ਤੁਸੀਂ ਸੰਸਾਰ ਅੰਦਰ।

ਸਾਰੇ ਜੱਗ ਅੰਦਰ ਪੱਖ-ਵਾਦੀਆਂ ਨੇ,
ਹੈਸੀ ਬਾਹਮਣਾਂ ਦਾ ਉੱਚਾ ਮਾਣ ਕੀਤਾ।
ਛੱਟੇ ਅੰਮ੍ਰਿਤ ਦੇ ਮਾਰ ਕੇ ਪੰਜ ਵਾਰੀ,
ਤੁਸਾਂ ਓਸ ਤੋਂ ਉੱਚ ਤਰਖਾਣ ਕੀਤਾ।

ਤੁਸੀਂ ਮੇਲੂ ਸਦਾਏ ਹੋ ਜੱਗ ਉੱਤੇ,
ਊਚ ਨੀਚ ਵਾਲੀ ਦੂਰ ਫੋਟ ਕਰ ਕੇ।
ਜੇਤੂ ਹੋਏ ਹੋ, ਲਈ ਜੇ ਜਿੱਤ ਬਾਜ਼ੀ,
ਬਾਈ-ਧਾਰੀਆਂ ਦੀ ਕੱਚੀ ਗੋਟ ਕਰ ਕੇ।
ਤੁਸਾਂ ਨਾਮਣਾ ਖੱਟਿਆ ਦਾਨੀਆਂ ਚੋਂ,
ਚੌਹਾਂ ਸੁੱਚਿਆਂ ਲਾਲਾਂ ਦੀ ਸੋਟ ਕਰ ਕੇ।
ਟਿੱਬੀ ਸਾਹਿਬ ਤੇ ਬਣੇ ਹੋ ਮੁਕਤ-ਦਾਤੇ,
ਮਹਾਂ ਸਿੰਘ ਨੂੰ ਭੁਲਾਂ ਚੋਂ ਛੋਟ ਕਰ ਕੇ।

ਜੱਸ ਆਪ ਦਾ ਏਤਨਾ ਖਿਲਰਿਆ ਹੈ,
ਕਿਸੇ ਕੋਲੋਂ ਨਹੀਂ ਜਾਂਦਾ ਬਿਆਨ ਕੀਤਾ।
ਹੈ ਕੇ ਪਾਤਿਸ਼ਾਹ ਸਾਰੀ ਪ੍ਰਿਥਵੀ ਦੇ,
ਤੁਸਾਂ ਕਾਹੀ ਤੇ ਸੌਣਾ ਪ੍ਰਵਾਨ ਕੀਤਾ।

ਤੱਦੀ ਤੁਸਾਂ ਤੋੜੀ ਤੱਦੀ ਵਾਲਿਆਂ ਦੀ,
ਜ਼ੁਲਮ ਕਰਨ ਤੋਂ ਲੱਖਾਂ ਨੂੰ ਟੋਕ ਦਿੱਤਾ।
ਸਾਰੇ ਨਾਨਕੀ-ਝੰਡਾ ਝੁਲਾਣ ਖ਼ਾਤਰ,
ਤੁਸਾਂ 'ਤੀਰ' ਉੱਤੇ 'ਤੀਰ' ਠੋਕ ਦਿੱਤਾ।
ਬੁੱਢੀ ਮਾਂ ਤੇ ਪਿਤਾ ਨੂੰ ਲਾ ਲੇਖੇ,
ਅੰਤ ਆਪਣਾ ਆਪ ਵੀ ਝੋਕ ਦਿੱਤਾ।
ਹੜ੍ਹ ਜ਼ੁਲਮ ਦਾ ਪੁੱਤਾਂ ਦੇ ਸਿਰ ਲਾ ਕੇ,
ਤੁਸਾਂ ਦਿਨਾਂ ਦੇ ਵਿਚ ਹੀ ਰੋਕ ਦਿੱਤਾ।

ਜ਼ੁਲਮ ਹਿੰਦ ਦੇ ਸਾਰੇ ਹਿੰਦੂਆਂ ਨੂੰ,
ਜਦੋਂ ਚਾਹੁੰਦਾ ਸੀ ਮੁਸਲਮਾਨ ਕੀਤਾ।
ਇਨ੍ਹਾਂ ਬਲੀ ਦੇ ਬਕਰਿਆਂ ਵਾਸਤੇ ਹੀ,
ਟੱਬਰ ਟੋਰ ਤੁਸਾਂ ਬਲੀਦਾਨ ਕੀਤਾ।

ਦਿਲ ਖੋਲ੍ਹ ਕੇ ਦਿੱਲੀ ਤੋਂ ਭਰੀ ਹਾਮੀ,
ਏਸੇ ਗੱਲ ਦੀ ਲਹੂ ਦੇ ਛਿਣਕਿਆਂ ਨੇ।
ਚਮਕ ਚਮਕ ਕੇ ਇਹੋ ਗਵਾਹੀ ਦਿੱਤੀ,
ਰੰਗੇ ਹੋਏ ਚਮਕੌਰ ਦੇ ਕਿਣਕਿਆਂ ਨੇ।

ਇਹੋ ਕੂਕ ਕੇ ਆਖਿਆ ਜਾਂਦਿਆਂ ਨੂੰ,
ਖੋਲੇ ਖੰਡਰਾਂ ਖੇੜੀ ਦੇ ਭਿਣਕਿਆਂ ਨੇ।
ਮੋਟੇ ਅੱਖਰਾਂ ਵਿਚ ਇਹ ਲਿਖ ਦਿੱਤਾ,
ਕਲਮ ਬਣ ਸਰਹੰਦ ਦੇ ਤਿਣਕਿਆਂ ਨੇ।

ਜਿਨ੍ਹਾਂ ਪੁੱਤਾਂ ਨੂੰ ਪਾਲਿਆ ਨਾਲ ਸੱਧਰਾਂ,
ਪਾਲ ਪੋਸ ਕੇ ਸੁਹਣੇ ਜਵਾਨ ਕੀਤਾ।
'ਤੀਰ' ਉਨ੍ਹਾਂ ਨੂੰ ਦੇਸ਼ ਤੇ ਕੌਮ ਉੱਤੇ,
ਦਸਮ ਪਿਤਾ ਨੇ ਆਪ ਕੁਰਬਾਨ ਕੀਤਾ।



# 58.

# ਸਿੱਖੀ ਸਿਦਕ

ਸਿੱਖ ਧਰਮ ਦੇ ਵੱਡਿਆਂ ਛੋਟਿਆਂ ਨੇ,
ਆਪੋ ਆਪਣੀ ਚੰਗੀ ਨਿਭਾ ਦਿੱਤੀ।
ਕਿਸੇ ਪੁੱਗ ਕੇ ਸਿਦਕ ਦੀ ਖੇਡ ਅੰਦਰ,
ਬਾਜ਼ੀ ਵੈਰੀਆਂ ਦੀ ਮਾਤ ਪਾ ਦਿੱਤੀ।
ਕਿਸੇ ਜੱਗ ਦੀ ਅੱਗ ਬੁਝਾਣ ਖ਼ਾਤਰ,
ਤੱਤੀ ਤਵੀ ਤੇ ਰੱਤ ਵਗਾ ਦਿੱਤੀ।
ਮੋਤੀ ਸਿਦਕ ਲਈ ਕਿਸੇ ਮਰ-ਜੀਵੜੇ ਨੇ,
ਟੁੱਭੀ ਉਬਲਦੀ ਦੇਗ਼ ਵਿਚ ਲਾ ਦਿੱਤੀ।

ਕਿਸੇ ਚੰਦ ਨੇ ਚਾਂਦਨੀ ਚੌਕ ਅੰਦਰ,
ਨੂਰੀ ਦਿਲ ਦੀ ਦਿੱਲੀ ਲੁਟਾ ਦਿੱਤੀ।
ਕਿਸੇ ਹੀਰੇ ਨੇ ਚਮਕ ਵਿਖਾਈ ਐਸੀ,
ਦੇਹੀ ਆਰੇ ਦੇ ਨਾਲ ਚਿਰਵਾ ਦਿੱਤੀ।
ਕਿਸੇ ਚਾੜ੍ਹ ਕੇ ਸਿਦਕ ਦੀ ਡੋਰ ਉੱਤੇ,
ਖ਼ੂਬ ਸਿਰ ਦੀ ਗੁੱਡੀ ਉਡਾ ਦਿੱਤੀ।
ਕਿਸੇ ਸਾਹਮਣੇ ਵੇਖ ਕੇ ਆਈ ਚਰਖੀ,
ਜਿੰਦ ਆਪਣੀ ਪੂਣੀ ਬਣਾ ਦਿੱਤੀ।

ਕਿਸੇ ਏਤਨਾ ਅਣਖ ਦਾ ਜਾਪ ਕੀਤਾ,
ਅੰਗ ਅੰਗ ਦੀ ਮਾਲਾ ਫਿਰਾ ਦਿੱਤੀ।
ਸੂਰਜ ਢਾਲਿਆ ਕਿਸੇ ਨੇ ਜ਼ਾਲਮਾਂ ਦਾ,
ਐਸੀ ਤੇਜ਼ ਤਲਵਾਰ ਚਮਕਾ ਦਿੱਤੀ।
ਕਿਸੇ ਕੁੜੀ ਕੁਰਬਾਨੀ ਤੇ ਮੋਹਤ ਹੋ ਕੇ,
ਲਾਹ ਕੇ ਖੱਲੜੀ ਹੇਠਾਂ ਵਿਛਾ ਦਿੱਤੀ।
ਕਿਸੇ ਸਿਦਕ ਸ਼ਹੀਦੀ ਦੀ ਯਾਦ ਅੰਦਰ,
ਮੌਤ ਦਿਲ ਤੋਂ ਉੱਕੀ ਭੁਲਾ ਦਿੱਤੀ।

ਕਈਆਂ ਨਿੱਕਿਆਂ ਲਾਛਿਆਂ ਲਾੜਿਆਂ ਨੇ,
ਲੜਨ ਲੱਗਿਆਂ ਮੌਤ ਡਰਾ ਦਿੱਤੀ।
ਕਈਆਂ ਸੂਰਿਆਂ ਅਣਖੀਆਂ ਦੂਲਿਆਂ ਨੇ,
ਨਾਲ ਧੌਂਸ ਦੇ ਧਰਤ ਧਮਕਾ ਦਿੱਤੀ।
ਨਿੱਕੇ ਲਾਲਾਂ ਨੇ ਨੀਂਹਾਂ ਵਿਚ ਚਿਣੇ ਜਾ ਕੇ,
ਜ਼ਾਲਮ ਰਾਜ ਦੀ ਨੀਂਹ ਹਿਲਾ ਦਿੱਤੀ।
'ਤੀਰ' ਸਾਦਕਾਂ ਦੀਆਂ ਕੁਰਬਾਨੀਆਂ ਨੇ,
ਸਿੱਖੀ ਧਰਮ ਦੀ ਸ਼ਾਨ ਵਧਾ ਦਿੱਤੀ।



# 59.

## ਅੰਤਲਾ ਦਰਬਾਰ

ਉਹ ਮਹਾਰਾਜ, ਜਿਸ ਦੀ ਸ਼ਾਹੀ ਚੜ੍ਹਤ ਅੱਗੇ,
ਸੈਆਂ ਰਾਜਿਆਂ ਦਾ ਸੀਸ ਝੁੱਕਦਾ ਸੀ।
ਉਹ ਦਰਿਆ ਦਿਲ ਸਖੀ, ਕਿ ਵੇਖ ਜਿਸ ਨੂੰ,
ਕਰਣ ਜਿਹਾਂ ਦਾ ਵੀ ਸਾਹ ਸੁੱਕਦਾ ਸੀ।
ਉਹ ਪੰਜਾਬ ਦਾ ਸ਼ੇਰ, ਜੋ ਕੁੱਦ ਕੁੱਦ ਕੇ,
ਭੇੜਾਂ ਪਿੜਾਂ ਘਮਸਾਨਾਂ ਵਿਚ ਬੁੱਕਦਾ ਸੀ।
ਚੜ੍ਹਤ ਸਿੰਘ ਦੀ ਕੁਲ ਦਾ ਉਹ ਸੂਰਜ,
ਜਿਸ ਤੋਂ ਲਹਿੰਦੇ ਦਾ ਸੂਰਜ ਵੀ ਲੁੱਕਦਾ ਸੀ।

ਕਰ ਕੇ ਆਪਣੀ ਉਮਰ ਦਾ ਦਿਨ ਪੂਰਾ,
ਰੱਬੀ ਹੁਕਮ ਅੰਦਰ ਜਦੋਂ ਲਹਿਣ ਲੱਗਾ,
ਕੋਲ ਸੱਦ ਕੇ ਤਾਜ ਦੇ ਹੀਰਿਆਂ ਨੂੰ,
ਘੜੀ ਅੰਤਲੀ ਤੇ ਏਦਾਂ ਕਹਿਣ ਲੱਗਾ :

ਮੇਰੇ ਮੱਖਣੋ! ਹੀਰਿਓ! ਪੰਨਿਓ! ਉਇ,
ਰਾਜ ਤਾਜ ਦੇ ਥੰਮ੍ਹ ਸਹਾਰਿਓ ਓਇ!
ਮੇਰੇ ਅਣਖੀਓ! ਸਿਦਕੀਓ! ਸਿਰੜੀਓ! ਓਇ,
ਮੇਰੀ ਸ਼ਾਹੀ ਦੇ ਚਾਨਣ ਮੁਨਾਰਿਓ ਓਇ!
ਮੇਰੀ ਜਿੱਤ ਤੇ ਜਥੇ ਦੇ ਸੂਬਿਓ ਓਇ,
ਚੜ੍ਹੀ ਪੀਂਘ ਮੇਰੀ ਦੇ ਹੁਲਾਰਿਓ ਓਇ!
ਮੇਰੇ ਚਮਕਦੇ ਚੰਨੋ ਤੇ ਸੂਰਜੋ ਓਇ,
ਮੇਰੀ ਜਿੰਦਾਂ ਦੇ ਨੈਣਾਂ ਦੇ ਤਾਰਿਓ ਓਇ!

ਗੁੱਡੀ 'ਮੈਂ' ਉਸ ਹੁਕਮ ਦੀ ਡੋਰ ਖਿੱਚੀ,
ਓਸੇ ਹੁਕਮ ਦਾ ਖਿੱਚਿਆ ਜਾ ਰਿਹਾ ਹਾਂ।
ਜੀਂਦੇ ਜੀ ਨਾ ਭੁੱਲਣਾ ਕਦੇ ਇਹਨੂੰ,
ਜਾਂਦਾ ਜਾਂਦਾ ਮੈਂ ਜੋ ਸਮਝਾ ਰਿਹਾ ਹਾਂ।

ਤੁਸੀਂ ਤੇਜ਼ ਤਲਵਾਰਾਂ ਹੋ ਅਣਖ ਭਰੀਆਂ,
ਕਦੇ ਵੇਖਣਾ ਆਪੋ ਵਿਚ ਖੜਕਣਾ ਨਾ।
ਤੁਸੀਂ ਤੀਰ ਅਣਿਆਲੇ ਹੋ ਵੈਰੀਆਂ ਲਈ,
ਆਪੋ ਵਿਚ ਹੀ ਵੱਜ ਕੇ ਰੜਕਣਾ ਨਾ।
ਤੁਸੀਂ ਬਿਜਲੀਆਂ ਹੋ ਸੂਰਮ-ਗਤੀ ਦੀਆਂ,
ਕਿਤੇ ਆਪਣੇ ਝੁੱਗੇ ਤੇ ਕੜਕਣਾ ਨਾ।
ਤੁਸੀਂ ਸੁੱਕਾ ਬਰੂਦ ਹੋ ਖ਼ਾਲਸਾ ਜੀ,
ਕਿਤੇ ਘਰ ਦੇ ਵਿਚ ਹੀ ਭੜਕਣਾ ਨਾ।

ਏਥੇ ਪੈਰ ਨਾ ਕਿਸੇ ਨੂੰ ਧਰਨ ਦੇਣਾ,
ਆਪ ਆਪ-ਹੁਦਰਾ ਪੈਰ ਪੁੱਟਣਾ ਨਾ।
ਰਹਿਣਾ ਫੁੱਲਾਂ ਦੇ ਵਾਂਗ ਪੰਜਾਬ ਅੰਦਰ,
ਜਥੇਬੰਦੀ ਦੀ ਟਹਿਣੀਓਂ ਟੁੱਟਣਾ ਨਾ।

ਹੱਕ ਮਾਰਨਾ ਮੂਲ ਨਾ ਹਿੰਦੂਆਂ ਦਾ
ਵਿਰਵਾ ਭੁਲ ਕੇ ਨਾ ਮੁਸਲਮਾਨ ਰੱਖਣਾ।
ਕਿਸੇ ਕੌਮ ਨੂੰ ਘੂਰਨਾ ਨਿੰਦਣਾ ਨਾ,
ਏਸੇ ਗੱਲ ਦਾ ਸਦਾ ਧਿਆਨ ਰੱਖਣਾ।
ਨੰਗੇ ਭੁੱਖੇ ਗ਼ਰੀਬ ਨਾ ਰਹਿਣ ਭੁੱਖੇ,
ਖੁੱਲ੍ਹਾ-ਡੁੱਲ੍ਹਾ ਖ਼ਜ਼ਾਨਿਓਂ ਦਾਨ ਰੱਖਣਾ।
ਜਿੱਤੇ ਕੋਈ 'ਦੁਰਯੋਧਨ' ਪੰਜਾਬ ਨੂੰ ਨਾ,
ਮੇਰੇ ਅਰਜਨਾਂ ਨੂੰ ਸਾਵਧਾਨ ਰੱਖਣਾ।

ਰਹਿਣਾ ਵਾਂਗ ਫੁੱਲਾਂ ਖਿੜੇ ਚੜ੍ਹੇ ਮਹਿਕੇ,
ਕਿਤੇ ਹਾਰ ਤੇ ਰੀਝ ਨਾ ਝੌਂ ਜਾਣਾ।
ਮਸੇਂ ਮਸੇਂ ਜਗਾ ਕੇ ਚੱਲਿਆ ਹਾਂ,
ਫੇਰ ਲੰਮੀਆਂ ਤਾਣ ਨਾ ਸੌਂ ਜਾਣਾ।

ਸੂਰਜ ਸਿਖ਼ਰ ਤੇ ਚਾੜ੍ਹ ਪੰਜਾਬੀਆਂ ਦਾ,
ਸੁੱਤੇ ਸ਼ੇਰ ਜਗਾ ਕੇ ਚੱਲਿਆ ਹਾਂ।
ਜਿਹੜੇ ਈਨ ਮਨਾਂਦੇ ਸੀ ਉਨ੍ਹਾਂ ਨੂੰ ਵੀ,
ਅੱਜ ਈਨ ਮਨਾ ਕੇ ਚੱਲਿਆ ਹਾਂ।

ਮੈਥੋਂ ਵਿੱਤ ਮੂਜਬ ਸਰੀ ਬਣੀ ਜਿਹੜੀ,
ਸੇਵਾ ਟਹਿਲ ਕਮਾ ਕੇ ਚੱਲਿਆ ਹਾਂ।
ਲਵੋ ਸਾਂਭੋ ਭਰਾਓ ਤੇ ਸੁਖੀ ਵੱਸੋ,
ਮੈਂ ਹੁਣ ਫ਼ਤਹਿ ਗਜਾ ਕੇ ਚੱਲਿਆ ਹਾਂ।

ਸਭੋ ਕੁਝ ਹੀ ਆਪ ਨੂੰ ਸੌਂਪਦਾ ਹਾਂ,
ਤੁਸਾਂ ਗੋਚਰੇ ਹੈਨ ਨਿਸ਼ਾਨ ਮੇਰੇ।
'ਤੀਰ' ਹੱਥ ਨਾ ਕਿਸੇ ਨੂੰ ਲਾਣ ਦੇਣਾ,
ਹੈਣ ਪੰਜੇ ਦਰਿਆ ਪ੍ਰਾਨ ਮੇਰੇ।



# 60.

# ਲਾਹੌਰ ਅਤੇ ਸ਼ੇਰਿ-ਪੰਜਾਬ

ਏਸੇ ਸ਼ਹਿਰ ਵਿਚ ਧਰਦਿਆਂ ਪੈਰ ਇਕ ਦਿਨ
ਵੱਧ ਚੜ੍ਹ ਕੇ ਹੋਏ ਸਨਮਾਨ ਤੇਰੇ।
ਏਸੇ ਰਾਜਧਾਨੀ ਵਿਚੋਂ ਕਿਸੇ ਵੇਲੇ,
ਰਹੇ ਨਿਕਲਦੇ ਸ਼ਾਹੀ ਫ਼ਰਮਾਨ ਤੇਰੇ।
ਏਸੇ ਕਿਲ੍ਹੇ ਦੀ ਹਿੱਕ ਤੇ ਕੁੱਦਦੇ ਰਹੇ,
ਸਰੂ ਕੱਦ ਵਰਿਆਮ ਜਵਾਨ ਤੇਰੇ।
ਏਸੇ ਧਰਤ ਤੇ ਪੁੰਗਰੇ ਪੱਲਰੇ ਨੇ,
ਸਦੀ 'ਠਾਰ੍ਹਵੀਂ ਵਿਚ ਅਰਮਾਨ ਤੇਰੇ।

ਮਹਾਂ ਸਿੰਘ ਦੀ ਕੁੱਲ ਦੇ ਚਾਨਣਾ ਓਇ,
ਅੰਤ ਇਥੇ ਹੀ ਛੁਟੇ ਪ੍ਰਾਣ ਤੇਰੇ।
ਨਾਲ ਸ਼ਾਨ ਦੇ ਇਸੇ ਲਾਹੌਰ ਉੱਤੇ,
ਰਹੇ ਝੂਲਦੇ ਸ਼ਾਹੀ ਨਿਸ਼ਾਨ ਤੇਰੇ।

ਤੈਨੂੰ ਸ਼ੇਰਿ-ਪੰਜਾਬ ਹੈ ਕਿਹਾ ਜਾਂਦਾ,
ਸੱਚੀਂ ਮੁਚੀਂ ਪੰਜਾਬ ਦਾ ਸ਼ੇਰ ਸੈਂ ਤੂੰ।
ਤੇਰੀ ਤੇਗ਼ ਦੀ ਧਾਂਕ ਸੀ ਚਵ੍ਹੀਂ ਪਾਸੀਂ,
ਕਰਦਾ ਜ਼ਬਰ ਨੂੰ ਪਹੁੰਚ ਕੇ ਜ਼ੇਰ ਸੈਂ ਤੂੰ।
ਰਾਜਨੀਤੀ ਦੇ ਗੁਰਾਂ ਨੂੰ ਜਾਣਦਾ ਸੈਂ,
ਝੱਟ ਸਮਝ ਜਾਂਦਾ ਹੇਰ-ਫੇਰ ਸੈਂ ਤੂੰ।
ਲਿੱਸੇ ਵਾਸਤੇ ਆਸਰਾ ਚਾਨਣਾ ਸੈਂ,
ਡਾਢੇ ਵਾਸਤੇ ਮੌਤ ਅਨ੍ਹੇਰ ਸੈਂ ਤੂੰ।

ਤੇਰੀ ਅਕਲ ਦਾਨਾਈ ਨਿਰਪੱਖਤਾ ਨੇ,
ਕਰ ਦਿੱਤੇ ਸੀ ਮੁਗ਼ਲ ਪਠਾਨ ਤੇਰੇ।
ਉਹ ਵੀ ਹੱਸ ਮੈਦਾਨ ਵਿਚ ਗੱਡਦੇ ਸੀ,
ਹੱਥੀਂ ਆਪਣੀ ਸ਼ਾਹੀ ਨਿਸ਼ਾਨ ਤੇਰੇ।

ਇਹ ਵੀ ਤੇਰਾ ਸੁਰਮੱਤ ਸੀ ਦਿਨਾਂ ਅੰਦਰ,
ਫੜ ਕੇ ਡਾਢਿਆਂ ਦਾ ਲੱਕ ਤੋੜ ਦੇਣਾ।
ਵਹਿਣ ਸੱਤ ਸੌ ਸਾਲ ਤੋਂ ਵਹਿ ਰਹੇ ਨੂੰ,
ਨਾਲ ਤੇਗ਼ ਦੀ ਨੋਕ ਦੇ ਮੋੜ ਦੇਣਾ।
ਸ਼ੇਰ ਬੱਕਰੀ, ਬੱਕਰੀ ਸ਼ੇਰ ਕਰਨੀ,
ਘੂਕ ਸੁੱਤਾ ਪੰਜਾਬ ਝੰਝੋੜ ਦੇਣਾ।
ਹਿੰਦੂ ਸਿੱਖ ਬਣਾਉਣੇ ਵੀਰ ਸਕੇ,
ਨਾਲ ਮੋਮਨ ਭਰਾਵਾਂ ਨੂੰ ਜੋੜ ਦੇਣਾ।

ਤਿੰਨਾਂ ਕੌਮਾਂ 'ਚੋਂ ਚੁਣੇ ਹੋਏ ਚੋਣਵੇਂ ਸੀ,
ਸੂਰਬੀਰ, ਵਜ਼ੀਰ ਦੀਵਾਨ ਤੇਰੇ।
ਲੈ ਕੇ ਸਤਲੁਜੋਂ ਤਿੱਬਤ ਕੰਧਾਰ ਤੋੜੀ,
ਤਾਹੀਏਂ ਝੂਲਦੇ ਰਹੇ ਨਿਸ਼ਾਨ ਤੇਰੇ।

ਨਿਰਾ ਸਿੱਖ ਦਾ ਪੱਖ ਨਾ ਪੂਰਦਾ ਸੈਂ,
ਮੁਸਲਮਾਨ ਨੂੰ ਵੀ ਦਿਲੋਂ ਪਿਆਰਦਾ ਸੈਂ।
ਵੇਲੇ ਲੋੜ ਦੇ ਰਤਾ ਨਾ ਝੱਕਦਾ ਸੈਂ,
ਹਿੰਦੂ ਉਪਰੋਂ ਵੀ ਜਾਨ ਵਾਰਦਾ ਸੈਂ।
ਜਿੱਥੇ ਅੱਗ ਕੰਗਾਲੀ ਦੀ ਲੱਗਦੀ ਸੀ,
ਓਥੇ ਮਾਇਆ ਦੇ ਛੱਟੇ ਜਾ ਮਾਰਦਾ ਸੈਂ।
ਪਾਂਡੀਂ ਤੂੰਹੀਂ ਸੈਂ ਬੁੱਢਿਆਂ ਠੇਰਿਆਂ ਦਾ,
ਸੋਚੀਂ ਡੁੱਬੇ ਗਰੀਬਾਂ ਨੂੰ ਤਾਰਦਾ ਸੈਂ।

ਹਿੰਦੂ ਕਹਿੰਦੇ ਸੀ 'ਬਿਕ੍ਰਮਾਜੀਤ' ਤੈਨੂੰ,
ਦਿਲੋਂ ਮਨੋਂ ਹੈਸਨ ਮੁਸਲਮਾਨ ਤੇਰੇ।
ਹਾਤਮਤਾਈ ਪੰਜਾਬ ਦਾ ਕਹਿਣ ਲੋਕੀਂ,
ਵੇਖ ਝੂਲਦੇ ਸ਼ਾਹੀ ਨਿਸ਼ਾਨ ਤੇਰੇ।

ਤੇਰੇ ਰਾਜ ਅੰਦਰ ਲੱਖਾਂ ਬਰਕਤਾਂ ਸੀ,
ਤੈਨੂੰ ਰੱਬ ਕਰ ਕੇ ਪਰਜਾ ਮੰਨਦੀ ਸੀ।
ਤੇਰੇ ਮਿਹਰ-ਭਿੱਜੇ ਹੱਥਾਂ ਸੋਮਿਆਂ ਚੋਂ,
ਸਦਾ ਨੈਂਅ ਵਹਿੰਦੀ ਅੰਨ ਧੰਨ ਦੀ ਸੀ।

ਤੈਨੂੰ ਆਪਣੇ ਮਹਿਲ ਦਾ ਫ਼ਿਕਰ ਨਾ ਸੀ,
ਚਿੰਤਾ ਸਗੋਂ ਗ਼ਰੀਬ ਦੀ ਛੱਨ ਦੀ ਸੀ।
ਤੇਰੀ ਚੜ੍ਹਤ ਸੀ ਸ਼ਾਹੀਆਂ ਨੂੰ ਮਾਤ ਕਰਦੀ,
ਤੇਰੇ ਰੂਪ ਵਿਚ ਚਮਕ ਸੌ ਚੰਨ ਦੀ ਸੀ।

ਹਰੀ ਚੰਦ ਤੇ ਕਰਣ ਜਿਹੇ ਹੋਏ ਦਾਨੀ,
ਜਿਨ੍ਹਾਂ ਕੰਗਾਲਿਆਂ ਨੇ ਸਾਂਭੇ ਦਾਨ ਤੇਰੇ।
ਤੂੰ ਸੈਂ ਪਾਤਸ਼ਾਹ ਪੰਜਾਂ ਹੀ ਪਾਣੀਆਂ ਦਾ,
ਇਹ ਹਨ ਪੰਜੇ ਦਰਿਆ ਨਿਸ਼ਾਨ ਤੇਰੇ।

ਗਇਓਂ ਤੂੰ, ਤਾਂ ਹੱਥੋਂ ਪੰਜਾਬ ਗਿਆ,
ਏਕਾ ਗਿਆ, ਪ੍ਰੇਮ ਪਿਆਰ ਗਿਆ।
ਗਿਆ ਪਿਆਰ ਤਾਂ ਚੰਦਰੀ ਫੁੱਟ ਆਈ,
ਆਈ ਫੁੱਟ ਤਾਂ ਰਾਜ ਦਰਬਾਰ ਗਿਆ।
ਗਿਆ ਰਾਜ ਤਾਂ ਖੁੱਸ ਕੋਹ ਨੂਰ ਗਿਆ।
ਮੋਈ ਅਣਖ ਕਰਤੱਵ ਸਤਿਕਾਰ ਗਿਆ।
ਮੋਇਓਂ ਤੂੰ ਪੰਜਾਬ ਦਾ ਚੰਦ ਡੁੱਬਾ,
ਭਾੜੇ ਭੰਗ ਦੇ ਪਿੱਛੋਂ ਪਰਵਾਰ ਗਿਆ।

ਝੁੱਲ ਝੁੱਲ ਕੇ ਸਮੇਂ ਦੇ ਝੱਖੜਾਂ ਨੇ,
ਕੀਤੇ ਬਾਗ਼ ਤੇ ਮਹਿਲ ਵੈਰਾਨ ਤੇਰੇ।
'ਤੀਰ' ਡੋਬ ਪੈਂਦੇ ਨੇ ਪੰਜਾਬੀਆਂ ਨੂੰ,
ਵੇਖਣ ਮਿਟਦੇ ਜਦੋਂ ਨਿਸ਼ਾਨ ਤੇਰੇ।



# 61.

## ਜਿੰਦਾਂ

[ਮਹਾਰਾਣੀ ਜਿੰਦਾਂ ਦੇ ਜਲਾ-ਵਤਨ ਹੋਣ ਵੇਲੇ ਦੇ ਜਜ਼ਬਾਤ]

ਰਾਜ ਜੋਬਨ ਜਵਾਨੀ ਦੀ ਧੁੰਮ ਅੰਦਰ,
ਬਣੀ ਮਹਾਰਾਣੀ ਰਾਣੀ ਜਿੰਦ ਕੌਰਾਂ।
ਨਿੱਤ ਨਵੇਂ ਸੂਰਜ ਨਵੇਂ ਵੇਸ ਕੀਤੇ,
ਸੇਜਾ ਅਣ-ਮਾਣੀ ਮਾਣੀ ਜਿੰਦ ਕੌਰਾਂ।
ਫਾਹੀ ਵਿਚ ਫਾਥੀ, ਫਾਹੀ ਚਾਤਰਾਂ ਦੀ,
'ਹੁਣ ਨਹੀਂ ਪੇਸ਼ ਜਾਣੀ' ਜਾਣੀ ਜਿੰਦ ਕੌਰਾਂ।
ਕੈਦਣ ਹੋ ਗਈ, ਗੁੱਝੀਆਂ ਗੁੰਝਲਾਂ ਦੀ,
ਤੁਰੀ ਹੋ ਪਾਣੀ ਪਾਣੀ ਜਿੰਦ ਕੌਰਾਂ।

ਚੇਤੇ ਕਰੇ ਦਲੀਪ ਨੂੰ ਜਾਏ ਵਿੰਹਦੀ,
ਮਹਿਲਾਂ ਮਾੜੀਆਂ ਰਾਜ ਦਰਬਾਰ ਵੱਲੇ।
ਆਸਾਂ ਸੱਧਰਾਂ ਸਾਂਭ ਕੇ ਇਉਂ ਕਹਿੰਦੀ,
ਤੁਰੀ ਸਹਿਕਦੀ ਕਿਲ੍ਹੇ ਚਨਾਰ ਵੱਲੇ।

'ਵੇ ਦਲੀਪ! ਵਧੇਂ! ਫੁਲੇਂ ਸੁੱਖ ਮਾਣੇਂ,
ਪੁੱਤ੍ਰ ਘੋਲੀਆਂ ਸਦਕੜੇ ਜਾਂ ਤੈਥੋਂ।
ਆਹ ਲੈ! ਅੰਤਲਾ ਪਿਆਰ ਈ ਅੰਬੜੀ ਦਾ,
ਮੈਨੂੰ ਮਿਲੀ ਨਵੇਕਲੀ ਥਾਂ ਤੈਥੋਂ।
ਅੱਗੇ ਕਾਲ ਤੱਤੇ ਲੋਹੜਾ ਮਾਰਿਆ ਸੀ,
ਖੋਹ ਕੇ ਪੁੱਤ ਵੇ ਪਿਤਾ ਦੀ ਥਾਂ ਤੈਥੋਂ।
ਖ਼ਬਰੇ ਰੱਬ ਕੀ ਮੱਥੇ ਤੇ ਲੇਖ ਲਿਖਿਆ,
ਨਿਖੜੀ ਜਾ ਰਹੀ ਹੈ ਤੇਰੀ ਮਾਂ ਤੈਥੋਂ।'

ਜਿੰਦੇ ਮੇਰੀਏ ਕਦੇ ਪਿਆਰ ਤੇਰਾ,
ਜਿੰਦਾਂ ਕੈਦਣੀ ਨੂੰ ਦਿਲੋਂ ਭੁੱਲਣਾ ਨਹੀਂ।
ਏਦਾਂ ਰੁਲੇਂਗਾ ਰਾਜ ਦੁਲਾਰਿਆ ਵੇ,
ਜਿਵੇਂ ਕਿਸੇ ਯਤੀਮ ਨੇ ਰੁੱਲਣਾ ਨਹੀਂ।

ਸੁਖੀ ਵੱਸ ਪੰਜਾਬ! ਨਾ ਵੱਸ ਸਾਡਾ,
ਅਸਾਂ ਉਜੜਨਾ, ਦੁਸ਼ਮਣਾਂ ਵੱਸਣਾ ਹੈ।
ਬਹਿ ਕੇ ਰੋਆਂਗੇ ਮੱਥੇ ਤੇ ਹੱਥ ਧਰ ਕੇ,
ਵੇਖ ਵੇਖ ਸ਼ਰੀਕਾਂ ਨੇ ਹੱਸਣਾ ਹੈ।
ਖ਼ਬਰੇ ਲੋਥ ਵੀ ਰੁਲੇਗੀ ਕਿਥੇ ਸਾਡੀ,
ਤੈਨੂੰ ਇਹ ਵੀ ਕਿਸੇ ਨ ਦੱਸਣਾ ਹੈ!
ਅਸਾਂ ਵਾਂਙ ਪਰਦੇਸੀਆਂ ਭਟਕਣਾ ਹੈ,
ਤੇਰੇ ਪਾਣੀ ਦੇ ਘੁੱਟ ਨੂੰ ਤੱਸਣਾ ਹੈ।

ਰਾਜ ਭਾਗ, ਹੀਰੇ, ਪੰਨੇ ਗਏ ਖੋਹੇ,
ਦਿੱਤਾ ਪੁੱਤ ਵੱਲੋਂ ਵੀ ਜਵਾਬ ਕਿਸਮਤ।
ਵੇ ਪੰਜਾਬ! ਤੇਰੀ ਮੇਰੀ ਦੋਹਾਂ ਦੀ ਹੀ,
ਨਾਲੇ ਲੈ ਗਿਆ ਸ਼ੇਰਿ-ਪੰਜਾਬ ਕਿਸਮਤ।

ਕਿਸੇ ਸਮੇਂ ਪੰਜਾਬ ਦੀ ਸਾਂ ਰਾਣੀ,
ਜਾਪੇ ਹੁਣ ਫ਼ਕੀਰਨੀ ਹੋਆਂਗੀ ਮੈਂ।
ਵੇ ਪੰਜਾਬ! ਤੇਰੇ ਗਲੇ ਪਾਉਣ ਖ਼ਾਤਰ,
ਸਦਾ ਹੰਝੂਆਂ ਹਾਰ ਪਰੋਆਂਗੀ ਮੈਂ।
ਨਿਕਲ ਜਾਏਗੀ ਮਲਕੜੇ ਧਰਤ ਹੇਠੋਂ,
ਜਿਦ੍ਹੇ ਉੱਤੇ ਦੁਰਭਾਗ ਖਲੋਆਂਗੀ ਮੈਂ।
ਰਾਜ ਭਾਗ ਮਹਾਰਾਜ ਦੀ ਯਾਦ ਦੀਆਂ,
ਤੱਤੇ ਦਿਲ ਨੂੰ ਸੂਲਾਂ ਚੁਭੋਆਂਗੀ ਮੈਂ।

ਦਰਦ ਪਤੀ-ਵਿਛੋੜੇ ਦਾ ਹੱਟਣਾ ਨਹੀਂ,
ਨਾ ਦਲੀਪ ਹੀ ਜਿੰਦਾਂ ਨੂੰ ਭੁੱਲਣਾ ਹੈ।
ਕਿਹਾ ਆਣ ਤਕਦੀਰ ਦਾ 'ਤੀਰ' ਵੱਜਾ,
ਪਾਤਿਸ਼ਾਹਾਂ ਨੂੰ ਪੈ ਗਿਆ ਰੁੱਲਣਾ ਹੈ।



# 62.

## ਸਮਾਧ

[ਮਹਾਰਾਜਾ ਸ਼ੇਰ ਸਿੰਘ ਸਾਹਿਬ ਦੀ ਸਮਾਧ ਲਾਹੌਰ ਦੇ ਕੋਲ ਬਾਗ਼ਬਾਨ ਪੁਰੇ ਦੇ ਪਿਛਵਾੜੇ ਹੈ। ਇਥੇ ਹੀ ਆਪ ਜੀ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਗਿਆ ਸੀ। ਪਿਤਾ-ਪੁੱਤਰ ਦੀ ਇਕੋ ਸਮਾਧ ਹੈ। ਰਾਣੀ ਰਤਨ ਕੌਰ ਤੇ ਰਾਣੀ ਪ੍ਰਤਾਪ ਕੌਰ ਦੀਆਂ ਸਮਾਧਾਂ ਵੀ ਕੋਲ ਹੀ ਹਨ। ਉਨ੍ਹਾਂ ਦੀ ਟੁੱਟੀ ਖੁੱਸੀ ਹਾਲਤ ਦਾ ਨਕਸ਼ਾ ਵਿਖਾਉਣ ਲਈ ਇਹ ਸਤਰਾਂ ਲਿਖੀਆਂ ਗਈਆਂ।]

ਐਹੋ ਜਿਹੀ ਮੈਂ ਚੋਟ ਅੱਜ ਲਾਉਣੀ ਹੈ,
ਦਿਲਾਂ ਵਾਲਿਆਂ ਦਿਲ ਸੰਭਾਲਣੇ ਹਨ।
ਐਸੀ ਦਰਦ ਦੀ ਫੂਕ ਮੈਂ ਮਾਰਨੀ ਹੈ,
ਸਿਲ੍ਹੇ ਸੀਨਿਆਂ ਵਿਚ ਲਾਂਬੂ ਬਾਲਣੇ ਹਨ।
ਅੱਜ ਵੇਖ ਕੇ ਮੇਰਿਆਂ ਹੰਝੂਆਂ ਨੂੰ,
ਪੱਥਰ-ਦਿਲ ਵੀ ਨੈਣ ਉਛਾਲਣੇ ਹਨ।
'ਤੀਰ' ਤੇਗ਼ ਦੇ ਜੌਹਰ ਵਿਖਾਣ ਲੋਕੀਂ,
ਪਰ ਮੈਂ ਕਲਮ ਦੇ ਜੌਹਰ ਵਿਖਾਲਣੇ ਹਨ।

ਏਡੀ ਅੱਗ ਹੈ ਮੇਰੇ ਖ਼ਿਆਲ ਅੰਦਰ,
ਡਰ ਕੇ ਕਹਿੰਦਾ ਹਾਂ : ਸਿਰੇ ਜੇ ਚੜ੍ਹ ਜਾਵੇ।
ਤਪਸ਼ ਨਾਲ ਹਿਮਾਲਾ ਵੀ ਢੱਲ ਜਾਵੇ,
ਸੇਕ ਨਾਲ ਸਮੁੰਦਰ ਵੀ ਸੜ ਜਾਵੇ।

ਦਸਾਂ ਕੀ? ਮੈਂ ਜਦੋਂ ਸਮਾਧ ਵੇਖੀ,
ਸੂਲਾਂ ਦਿਲ ਅੰਦਰ ਰੜਕਣ ਲੱਗ ਪਈਆਂ।
ਚਿਣਗ ਮਘ ਉੱਠੀ ਬੁਝੇ ਅੰਦਰੋਂ ਹੀ,
ਲੂੰ ਲੂੰ ਵਿਚ ਲਾਟਾਂ ਭੜਕਣ ਲੱਗ ਪਈਆਂ।
ਰੱਤ ਉਬਲੀ ਨੈਣਾਂ 'ਚੋਂ ਜੋਸ਼ ਖਾ ਕੇ,
ਰਗਾਂ ਰੋਹ ਅੰਦਰ ਫੜਕਣ ਲੱਗ ਪਈਆਂ।
ਬੱਦਲ ਮੋਹ ਦਾ ਅਖੀਓਂ ਵਰ੍ਹਨ ਲੱਗਾ,
ਦਿਲ ਤੇ 'ਬਿਜਲੀਆਂ' ਵੀ ਕੜਕਣ ਲੱਗ ਪਈਆਂ।

ਸਾਗਰ ਸਬਰ ਦਾ ਉੱਛਲ ਕੇ ਬਾਹਰ ਆਇਆ,
ਡੋਬਾਂ ਪੈ ਪੈ ਜਿੰਦ ਜਾਂ ਜਾਣ ਲੱਗੀ।
ਉਦੋਂ ਸ਼ੇਰਿ ਪੰਜਾਬ ਦੀ ਰੂਹ ਆ ਕੇ,
ਮੇਰੇ ਸਾਹਮਣੇ ਇਉਂ ਕੁਰਲਾਣ ਲੱਗੀ :

'ਮੇਰੇ ਲਾਲ ਦੀ ਮੜ੍ਹੀ ਤੇ ਹੀਰਿਆ ਓਇ!
ਆਇਓਂ ਰੋਣ ਤਾਂ ਰੱਜ ਕੇ ਰੋ ਜਾਵੀਂ।
ਮੇਰੇ ਫੁੱਲ ਜਿਹੇ ਪੁੱਤ ਦੇ ਫੁੱਲਾਂ ਉੱਤੇ,
ਹੰਝੂ-ਫੁੱਲਾਂ ਦੇ ਹਾਰ ਪ੍ਰੋ ਜਾਵੀਂ।
ਮੇਰੇ ਚੰਨ ਦੇ ਮਹਿਲ ਵਿਚ ਜਗੇ ਦੀਵਾ,
ਤੇਲ ਓਸ ਵਿਚ ਹਿਰਸ ਦਾ ਚੋ ਜਾਵੀਂ।
ਸਦੀ ਬੀਤ ਗਈ ਹੈ ਕਿਸੇ ਝਾੜਿਆ ਨਾ,
ਘੱਟਾ ਸ਼ੇਰ ਦੀ ਮੜ੍ਹੀ ਤੋਂ ਧੋ ਜਾਵੀਂ।

ਜਾ ਕੇ ਖ਼ਾਲਸਾ ਪੰਥ ਨੂੰ ਦੱਸ ਦੇਵੀਂ,
ਤੈਨੂੰ ਪਤੇ ਦੀ ਗੱਲ ਇਹ ਦੱਸਦਾ ਹਾਂ।
ਆਹ ਏ ਪੋਤਰਾ, ਆਹ ਏ ਪੁੱਤ ਮੇਰਾ,
ਇਨ੍ਹਾਂ ਉਜੜਿਆਂ ਵਿਚ ਮੈਂ ਵਸਦਾ ਹਾਂ।

ਬੀਬਾ! ਏਸ ਖ਼ੂਨਣ ਬਾਰਾਂਦਰੀ ਅੰਦਰ,
ਸੁੱਚੇ ਲਾਲ ਮੈਂ ਦੋ ਗਵਾਏ ਹੋਏ ਹਨ।
ਇਸ ਦੇ ਢੇਰ ਅੰਦਰ ਮੇਰੀ ਅਣਖ ਸੁੱਤੀ,
ਦਿਲ ਦਲਾਂ ਦੇ ਜਿਨ੍ਹਾਂ ਜਗਾਏ ਹੋਏ ਹਨ।
ਮੇਰੇ ਮੋਤੀਆਂ ਵਾਲੇ ਲਡਿੱਕੜੇ ਦੇ,
ਇਦ੍ਹੀ ਵਾ ਵਿਚ ਸਾਹ ਸਮਾਏ ਹੋਏ ਹਨ।
ਮੇਰੀ ਗੋਦ ਦੀ ਵੱਲ ਦੇ ਫੁੱਲ ਦੋਵੇਂ,
ਏਸ ਮੜ੍ਹੀ ਨੇ ਗੋਦ ਵਿਚ ਪਾਏ ਹੋਏ ਹਨ।

ਵੇਂਹਦਾ ਪਿਆ ਹਾਂ ਛਾਤੀ ਤੇ ਰੱਖ ਪੱਥਰ,
ਮੇਰੀ ਵਾਹ ਨਾ ਕੋਈ ਵੀ ਚੱਲਦੀ ਹੈ।
ਹੁਣ ਤੇ ਹਵਾ ਇਸ ਰਾਜ ਮਹੱਲ ਅੰਦਰ,
ਬਹੁਕਰ ਫੇਰਦੀ ਤੇ ਪੱਖਾ ਝੱਲਦੀ ਹੈ।

ਆਹ ਨੇ ਬੀਬੀਆਂ ਰਾਣੀਆਂ ਸੁਘੜ ਨੂੰਹਾਂ,
ਅੱਜ ਜਿਨ੍ਹਾਂ ਨੂੰ ਸਮੇਂ ਨੇ ਰਾਣਿਆ ਹੈ।
ਮੇਰੇ ਪੁੱਤ ਦਾ ਔਹ ਪਰਤਾਪ ਸੁੱਤਾ,
ਤਾਰਾ ਨੈਣਾਂ ਦਾ ਜਿਹਨੂੰ ਮੈਂ ਜਾਣਿਆ ਹੈ।
ਮੌਤ ਬਾਅਦ ਵੀ ਠਾਠ ਹੈ ਸ਼ਹਿਨਸ਼ਾਹੀ,
ਕਿਉਂਕਿ ਜੀਂਵਦੇ ਜੀ ਰਾਜ ਮਾਣਿਆ ਹੈ।
ਪਹਿਰਾ ਦੇ ਰਿਹਾ ਹੈ ਲਸ਼ਕਰ ਕੀੜਿਆਂ ਦਾ,
ਸਿਰ ਤੇ ਜਾਲਿਆਂ ਨੇ ਛੱਤਰ ਤਾਣਿਆ ਹੈ।

ਕਰਦੇ ਚੰਨ ਸੂਰਜ ਰਾਤ ਦਿਨੇ ਚਾਨਣ,
ਮੜ੍ਹੀ ਪਾਤਿਸ਼ਾਹੀ ਮਾੜੀ ਬਣੀ ਹੋਈ ਹੈ।
ਵਿੱਛ ਗਿਆ ਹੈ ਭੌਂ ਹੀ ਫ਼ਰਸ਼ ਹੇਠਾਂ,
ਉੱਤੇ ਅਰਸ਼ ਨੇ ਚਾਨਣੀ ਤਣੀ ਹੋਈ ਹੈ।

ਘਾਟਾਂ ਮੇਰੇ ਕਲੇਜੇ ਨੂੰ ਪੈਂਦੀਆਂ ਨੇ,
ਜਦੋਂ ਨਜ਼ਰ ਮਾਰਾਂ ਹੇਰ ਫੇਰ ਉੱਤੇ।
ਕਿਵੇਂ ਧੋਖੇ ਤੇ ਛਲਾਂ ਦੀ ਛਿੰਝ ਪਾ ਕੇ,
ਕੀਤਾ ਗਿੱਦੜਾਂ ਨੇ ਵਾਰ ਸ਼ੇਰ ਉੱਤੇ।
ਕਿਵੇਂ ਉਲਟ ਪੱਟੀ ਪੜ੍ਹੀ ਮਿਤਰ ਮਾਰਾਂ,
ਹੋ ਗਈ ਜ਼ਬਰ ਹੇਠਾਂ ਅਤੇ ਜ਼ੋਰ ਉੱਤੇ।
ਕਿਵੇਂ ਸ਼ੇਰਿ-ਪੰਜਾਬ ਦੇ ਸ਼ੇਰ ਸਿੰਘ ਦੀ,
ਰੁਲੀ ਰੱਤ ਇਸ ਮਿੱਟੀ ਦੇ ਢੇਰ ਉੱਤੇ।

ਐਸਾ ਘਰ ਦਿਆਂ ਮਾਰਿਆ 'ਤੀਰ' ਮੈਨੂੰ,
ਮੇਰੀ ਰੂਹ ਨੂੰ ਵੀ ਪੀੜ ਹੋ ਰਹੀ ਹੈ।
ਮੇਰੇ 'ਸ਼ੇਰ' 'ਪਰਤਾਪ' ਦੀ ਮੜ੍ਹੀ ਸੁੰਞੀ,
ਫੁੱਟ ਫੁੱਟ ਕੇ 'ਫੁੱਟ' ਨੂੰ ਰੋ ਰਹੀ ਹੈ।



# 63.

## *ਸਰਦਾਰ ਜੱਸਾ ਸਿੰਘ ਆਹਲੂਵਾਲੀਆ*

## ਪੁਰਾਤਨ ਜਥੇਦਾਰ ਦੀ ਵਾਰ

ਲਓ ਓਸ ਹਠੀਲੇ ਮਰਦ ਦੀ, ਅੱਜ ਸੁਣੋ ਕਹਾਣੀ।
ਜਿਸ ਮਿੱਟੀ ਆਹਲੂਵਾਲ ਦੀ, ਚਾਹੀ ਚਮਕਾਣੀ।
ਜਿਸ ਗੋਦ ਪੰਜਾਬਣ ਮਾਂ ਦੀ, ਚੁੰਘ ਮੱਮਾ ਮਾਣੀ।
ਜਿਸ ਪੀਤਾ ਪੰਜ ਦਰਿਆਂ ਦਾ, ਰੱਜ ਰੱਜ ਕੇ ਪਾਣੀ।
ਜਿਸ ਸਿੱਖੀ ਮਾਲਾ ਫੇਰਨੀ, ਪੜ੍ਹਨੀ ਗੁਰਬਾਣੀ।
ਜਿਸ ਸਿੱਖੀ ਸਿੱਖੀ ਧਾਰ ਕੇ, ਤਲਵਾਰ ਚਲਾਣੀ।
ਜਿਸ ਸਿੱਖੀ, ਝੰਡੇ ਵਾਸਤੇ, ਜਿੰਦ-ਜਾਨ ਲੜਾਣੀ।
ਜੋ ਪੁੰਨ ਦਿਲੋਂ ਸੀ ਜਾਣਦਾ, ਲੜ ਬੰਦ ਛੁਡਾਣੀ।
ਜੋ ਧਰਮੀ ਬੰਦੀ-ਛੋੜ ਸੀ, ਮਰਦਾਂ ਦਾ ਹਾਣੀ।
ਜੋ ਹੇਠੀ ਹੈਸੀ ਜਾਣਦਾ, ਡਰ ਜਿੰਦ ਬਚਾਣੀ।

ਉਸ ਜੱਸਾ ਸਿੰਘ ਦਾ ਬੀਰਤਾ, ਪਾਣੀ ਸੀ ਭਰਦੀ।
ਉਸ ਛੱਡੀ ਖ਼ਾਤਰ ਪੰਥ ਦੇ, ਸਭ ਚਿੰਤਾ ਘਰ ਦੀ।
ਜਦ ਹੁੰਦੀ ਸੁਣੀ ਬਿਅੱਦਬੀ, ਉਸ ਅੰਮ੍ਰਿਤਸਰ ਦੀ।
ਉਹ ਘਰ ਵਿਚ ਬੈਠ ਨ ਸਕਿਆ, ਝਟ ਪਾ ਕੇ ਬਰਦੀ।
ਉਹ ਪੁੱਜ ਗਿਆ ਸਿਰ-ਲੱਥ ਲੈ, ਬਣ ਕੇ ਜੁਗ ਗਰਦੀ।
ਉਸ ਕਰ ਕੇ ਪੂਜਾ ਦਿਲ ਤੋਂ, ਗੁਰ-ਕਲਗੀਧਰ ਦੀ।
ਇਉਂ ਮੇਟੀ ਗੁਰ ਦਰਬਾਰ ਚੋਂ, ਸਭ ਗੁੰਡਾ-ਗਰਦੀ।
ਉਸ ਖ਼ਾਨ ਸਲਾਬਤ ਮਾਰਿਆ, ਜ਼ਾਲਮ ਬੇਦਰਦੀ।
ਸੀ ਤੇਗ਼ ਮਰਦ ਦੀ ਜਾਪਦੀ, ਮੱਛੀ ਜਿਉਂ ਤਰਦੀ।
ਇਉਂ ਟਹਿਲ ਕਮਾਈ ਹੱਸ ਕੇ, ਉਸ ਗੁਰ ਦੇ ਦਰ ਦੀ।

ਜਦ ਸੁਣਿਆ ਦੇਸ਼ ਪੰਜਾਬ ਦੀ, ਹੋ ਗਈ ਵਰਾਨੀ।
ਬੰਨ੍ਹ ਤੀਹ ਹਜ਼ਾਰ ਪੰਜਾਬਣਾਂ, ਲੈ ਗਿਆ ਦੁਰਾਨੀ।

ਤਦ ਲੱਗੀ ਬੱਬਰ ਸ਼ੇਰ ਦੇ, ਸੀਨੇ ਵਿਚ ਕਾਨੀ।
ਤਦ ਜਾਗੀ ਅੰਦਰ ਸਿੰਘ ਦੇ, ਦੇਵੀ ਕੁਰਬਾਨੀ।
ਉਸ ਕੱਢੀ ਖਿੱਚ ਮਿਆਨ 'ਚੋਂ, ਰੋਹ ਨਾਲ ਭਵਾਨੀ।
ਉਸ ਆਖੀ ਅਣਖੀ ਪੰਥ ਨੂੰ, ਇਉਂ ਗੱਲ ਜ਼ਬਾਨੀ।
ਅੱਜ ਲੁਟ ਕੇ ਸਾਡੀ ਪੱਤ ਜੇ, ਲੈ ਜਾਏ ਦੁਰਾਨੀ।
ਓਇ! ਤੀਹ ਹਜ਼ਾਰ ਪੰਜਾਬ ਦੀ, ਧੀ ਲਾਡ ਨਿਸ਼ਾਨੀ।
ਜੇ ਅੱਜ ਅਸੀਂ ਨਾ ਮੋੜੀਏ, ਲੜ ਵਿਚ ਮੈਦਾਨੀਂ।
ਲਖ ਲਾਨ੍ਹਤ ਸਾਡੇ ਜੀਣ ਤੇ, ਭੱਠ ਪਈ ਜਵਾਨੀ।

ਜਦ ਬੋਲ ਹਠੀਲੇ ਮਰਦ ਦੇ, ਇਉਂ ਨਿਕਲੇ ਕੜਕੇ।
ਤਦ ਰੋਹ ਵਿਚ ਸਾਥੀ ਓਸ ਦੇ, ਬਣ ਭਾਂਬੜ ਭੜਕੇ।
'ਅਸੀਂ ਰੱਤ ਪੀਆਂਗੇ ਜ਼ੁਲਮ ਦੀ' ਸਭ ਬੋਲੇ ਸੜ ਕੇ।
ਉਹ ਉੱਠ ਖਲੋਤੇ ਜੋਸ਼ ਖਾ, ਹੱਥ ਤੇਗ਼ਾਂ ਫੜ ਕੇ।
ਬਸ ਝਟ ਤਿਆਰੀ ਹੋ ਗਈ, ਝਟ ਧੌਂਸੇ ਖੜਕੇ।
ਉਨ੍ਹਾਂ ਦੁਸ਼ਮਣ ਜਾ ਦਬੋਚਿਆ, ਛਾਤੀ ਤੇ ਚੜ੍ਹ ਕੇ।
ਉਨ੍ਹਾਂ ਗ਼ਾਜ਼ੀ ਪਾਜ਼ੀ ਇਸ ਤਰ੍ਹਾਂ, ਤੇਗ਼ਾਂ ਵਿਚ ਰੜਕੇ।
ਜਿਉਂ ਸ਼ੇਰ ਭੇਡ ਨੂੰ ਰੜਕਦਾ, ਇੱਜੜ ਵਿਚ ਵੜ ਕੇ।
ਰਹਿ ਗਿਆ ਦੁਰਾਨੀ ਵੇਖਦਾ, ਜਿੱਤਿਆ ਨਾ ਲੜ ਕੇ।
ਛੁਡਵਾਈ ਧੀ ਪੰਜਾਬ ਦੀ, ਇਉਂ ਸਿੰਘ ਨੇ ਅੜ ਕੇ।

ਉਸ ਕੀਤੀ ਵੈਰੀ ਦਲਾਂ ਦੀ, ਦਿਲ ਖੋਲ੍ਹ ਤਬਾਹੀ।
ਇਉਂ ਅਣਖੀ ਜੱਸਾ ਸਿੰਘ ਨੇ, ਜਿੱਤ ਸਦਾ ਵਿਆਹੀ।
ਉਸ ਸੁਪਨੇ ਵਿਚ ਵੀ ਡੋਲ ਕੇ, ਨਹੀਂ ਢੇਰੀ ਢਾਹੀ।
ਉਸ ਪੰਥ ਦੇਸ਼ ਦੇ ਵਾਸਤੇ, ਜਦ ਚੰਡੀ ਵਾਹੀ।
ਤਦ ਰੱਤ ਪੀ ਪੀ ਕੇ ਜ਼ੁਲਮ ਦੀ, ਡੰਝ ਦਿਲ ਦੀ ਲਾਹੀ।
ਜਗ ਵਾਰ ਸਹਾਰੇ ਢਾਲ ਤੇ, ਉਸ ਛਾਤੀ ਡਾਹੀ।
ਖਾ ਛੱਤੀ ਫੱਟ ਸਰੀਰ ਤੇ, ਜਾਂ ਹੋਇਆ ਰਾਹੀ।
ਤਦ ਦਿਲ ਪੰਥ ਦਾ ਤੜਫ਼ਿਆ, ਜਿਉਂ ਤੜਫ਼ੇ ਮਾਹੀ।
ਸੀ ਧਰਮੀ ਸਿਦਕੀ ਸੂਰਮਾ, ਅਣਖੀ ਉਤਸ਼ਾਹੀ।
ਹਨ ਅੱਜ ਪੰਨੇ ਇਤਿਹਾਸ ਦੇ, ਦੇ ਰਹੇ ਗਵਾਹੀ।

ਇਹ ਜੀਵਨ ਜੱਸਾ ਸਿੰਘ ਦਾ, ਸ਼ੀਸ਼ਾ ਲਿਸ਼ਕਾਰੇ।
ਜੇ ਇਸ ਚੋਂ ਆਪਣੇ ਆਪ ਤੇ, ਕੋਈ ਝਾਤੀ ਮਾਰੇ।
ਜੇ ਬੈਠ ਸਾਹਮਣੇ ਏਸ ਦੇ, ਅੱਜ ਕੋਈ ਵਿਚਾਰੇ।
ਜੇ ਤੁੱਲਣ ਕੰਡੇ ਏਸ ਤੇ, ਸਿੱਖ ਲੀਡਰ ਸਾਰੇ।
ਤਾਂ ਪਲ ਵਿਚ ਪਰਖੇ ਜਾਂਵਦੇ, ਸਭ ਹੌਲੇ ਭਾਰੇ।
ਜੇ ਹੁਣ ਵੀ ਬੈਠਣ ਰਲ ਕੇ, ਦਸਮੇਸ਼ ਦੁਲਾਰੇ।
ਤਦ ਕਿਸਮਤ ਮੇਰੀ ਕੌਮ ਦੀ, ਹੁਣ ਵੀ ਨਾ ਹਾਰੇ।
ਨਾ ਤੀਹ ਹਜ਼ਾਰ ਪੰਜਾਬ ਦੀ, ਧੀ ਪਈ ਪੁਕਾਰੇ।
ਜੇ ਹੁਣ ਵੀ ਪੰਥਕ ਏਕਤਾ, ਪ੍ਰਣ ਪੱਕੇ ਧਾਰੇ।
ਤਦ ਛੁੱਟਣ ਕਿਉਂ ਨਾ 'ਤੀਰ' ਜੀ ਜਿੱਤ ਦੇ ਜੈਕਾਰੇ।

## 64.

# ਸਰਦਾਰ ਸਾਹਿਬ

ਦੱਸੋ! ਉਨ੍ਹਾਂ ਨੂੰ ਤੁਸੀਂ ਪਛਾਣਦੇ ਹੋ?
ਔਹ ਸਰਦਾਰ ਹੋਰੀਂ ਜਿਹੜੇ ਆਂਵਦੇ ਹਨ।
ਦੋਹੀਂ ਹੱਥੀਂ ਹੱਥਕੜੀ ਹੈ ਲੱਗੀ ਹੋਈ,
ਲੀੜੇ ਲੁੱਕ ਨੂੰ ਵੀ ਮਾਤ ਪਾਂਵਦੇ ਹਨ।
ਅੱਖਾਂ ਸ਼ਰਮ ਦੇ ਵਿਚ ਹਨ ਨਿੱਘਰ ਗਈਆਂ,
ਪੱਲੇ ਨਾਲ ਪਏ ਮੂੰਹ ਲੁਕਾਂਵਦੇ ਹਨ।
ਅਟਕ ਅਟਕ ਕੇ ਪੈਰ ਪਏ ਪੁੱਟਦੇ ਹਨ,
ਦਿਲੋਂ ਕਈ ਦਲੀਲਾਂ ਦੁੜਾਂਵਦੇ ਹਨ।

ਇਨ੍ਹਾਂ ਨੱਕ ਦੇ ਪਿੱਛੇ ਹੈ ਗਿੱਲ ਗਾਲੀ,
ਇਹੋ ਗਿੱਲ ਸਰਦਾਰ ਸਦਾਂਵਦੇ ਹਨ।
ਸਿਰ ਤੇ ਸਰਕੜਾ ਕਰਜ਼ ਦਾ ਉੱਗਿਆ ਹੈ,
ਹੁਣ ਇਹ ਜੇਲ੍ਹ ਅੰਦਰ ਵੱਢਣ ਜਾਂਵਦੇ ਹਨ।

ਤੁਸੀਂ ਜਾਣਦੇ ਨਹੀਂ? ਵਿਆਹ ਉੱਤੇ,
ਗਹੁਰ ਜਾਨ ਮੰਗਾਈ ਸੀ ਇਨ੍ਹਾਂ ਨੇ ਹੀ।
ਸਾਢੇ ਸੋਲ੍ਹਾਂ ਹਜ਼ਾਰ ਦੀ ਵਰੀ ਸੁੱਚੀ,
ਪੁੱਤਰ ਲਈ ਬਣਵਾਈ ਸੀ, ਇਨ੍ਹਾਂ ਨੇ ਹੀ।
ਵੱਧ ਚੜ੍ਹ ਕੇ ਪਰੀ ਸ਼ਰਾਬ ਉਦੋਂ,
ਜੰਞ ਵਿਚ ਉਡਾਈ ਸੀ ਇਨ੍ਹਾਂ ਨੇ ਹੀ।
ਡੋਲੇ ਉਤੋਂ ਸੀ ਇਨ੍ਹਾਂ ਹੀ ਪੌਂਡ ਸੁੱਟੇ,
ਰੜੇ ਰਾਸ ਲੁਟਾਈ ਸੀ ਇਨ੍ਹਾਂ ਨੇ ਹੀ।

ਉਦੋਂ ਇਨ੍ਹਾਂ ਹੀ ਭੁੜਕ ਕੇ ਆਖਿਆ ਸੀ,
ਏਦਾਂ ਜੰਞ ਸਰਦਾਰ ਢੁਕਾਂਵਦੇ ਹਨ।
ਜਿਥੇ ਪੈਸੇ ਜਾਂ ਪਾਈ ਦੀ ਔੜ ਹੋਵੇ,
ਉਥੇ 'ਮੋਹਰਾਂ' ਦੇ ਮੀਂਹ ਵਰ੍ਹਾਂਵਦੇ ਹਨ।

ਜੀ! ਇਹ ਉਹੋ ਨੇ ਗਹਿਣਾ ਬਣਾਉਣ ਵੇਲੇ,
ਸੇਰਾਂ ਨਾਲ ਜਿਨ੍ਹਾਂ ਸੋਨਾ ਤੋਲਿਆ ਸੀ।
ਓਦੋਂ ਇਨ੍ਹਾਂ ਹੀ ਨੱਕ ਦੇ ਸਿਰ ਚੜ੍ਹ ਕੇ,
ਪੈਰਾਂ ਵਿਚ ਪੈਸਾ ਖ਼ੂਬ ਰੋਲਿਆ ਸੀ।
ਡੋਲ੍ਹਣ ਲੱਗਿਆਂ ਘਿਉ ਦੇ ਕਈ ਪੀਪੇ,
ਜੇਰਾ ਇਨ੍ਹਾਂ ਦਾ ਰਤੀ ਨਾ ਡੋਲਿਆ ਸੀ।
ਪਿਆ ਉਸੇ ਦਾ ਰੰਗ ਅੱਜ ਨਿਖਰਦਾ ਹੈ,
ਇਨ੍ਹਾਂ ਕਾਜ ਤੇ ਜੋ ਘੋਲਣ ਘੋਲਿਆ ਸੀ।

ਘਰ ਇਨ੍ਹਾਂ ਦੇ ਭੰਗ ਅੱਜ ਭੁੱਜਦੀ ਹੈ,
ਭੁੱਖ-ਨੰਗ ਦੇ ਹੀ ਗੱਫੇ ਲਾਂਵਦੇ ਹਨ।
ਜਿਨ੍ਹਾਂ ਮਿੱਤਰਾਂ ਓਦੋਂ ਸੀ ਰੰਗ ਮਾਣੇ,
ਕੋਲੋਂ ਲੰਘਣੋਂ ਕੰਨੀ ਕਤਰਾਂਵਦੇ ਹਨ।

ਅੱਜ ਉਘੜਦਾ ਪਿਆ ਹੈ ਪਾਜ ਗੁੱਝਾ,
ਰਿਹਾ ਤਰਲਿਆਂ ਨਾਲ ਨਾ ਲੁੱਕਿਆ ਹੈ।
ਹੁਗ ਗਈ ਕਿ ਇਨ੍ਹਾਂ ਵਿਆਹ ਉੱਤੇ,
ਕਰਜ਼ ਤੀਹ ਹਜ਼ਾਰ ਦਾ ਚੁੱਕਿਆ ਹੈ।
ਲੱਗਾ ਸੂਦ ਦਰ ਸੂਦ ਤੇ ਬੁਰੇ ਫਾਥੇ,
ਦਾਅਵਾ ਚਾਲ੍ਹੀ ਹਜ਼ਾਰ ਦਾ ਠੁੱਕਿਆ ਹੈ।
'ਤੀਰ' ਵਾਂਙ ਸੀ ਕੱਲ੍ਹ ਸਰਦਾਰ ਜਿਹੜਾ,
ਵੇਖੋ ਵਾਂਙ ਕਮਾਨ ਅੱਜ ਝੁਕਿਆ ਹੈ।

ਨਾਰ ਪਿੱਟਦੀ ਹੈ, ਬਾਲ ਵਿਲ੍ਹਕਦੇ ਹਨ,
ਹੁਣ ਇਹ ਜੇਲ੍ਹ ਨੂੰ ਭਾਗ ਪਏ ਲਾਂਵਦੇ ਨੇ।
ਯਾਦ ਕਰ ਕੇ ਪਿਛਲੀਆਂ ਕੀਤੀਆਂ ਨੂੰ,
ਤੜਫ ਉਠਦੇ ਨੇ, ਪਛੋਤਾਂਵਦੇ ਨੇ।

ਨਾ ਉਹ ਆਕੜੀ ਪੱਗ, ਨਾ ਕੋਟ ਸੁੱਚੇ,
ਹੁਣ ਲਮਕ ਰਹੀਆਂ ਲੀਰਾਂ ਪਾਟੀਆਂ ਹਨ।
ਖੁੱਸ ਗਏ ਅੱਜ ਚਾਂਦੀ ਦੇ ਕੌਲ ਛੰਨੇ,
ਦੋ ਦਿੱਤੀਆਂ ਕਰਜ਼ ਨੇ ਬਾਟੀਆਂ ਹਨ।

ਮੋਟਰ ਬੱਘੀਆਂ ਬਾਗ਼ ਦੀ ਸੈਲ ਥਾਵੇਂ,
ਅੱਗੇ ਦਿੱਸਦੀਆਂ ਔਖੀਆਂ ਘਾਟੀਆਂ ਹਨ।
ਕੌੜਾ ਤੇਲ ਨ ਉਨ੍ਹਾਂ ਨੂੰ ਅੱਜ ਮਿਲਦਾ,
ਜਿਨ੍ਹਾਂ ਖਾਧੀਆਂ ਘਿਉ ਦੀਆਂ ਚਾਟੀਆਂ ਹਨ।

ਜੋੜੀ ਕੰਬਲਾਂ ਦੀ, ਫੂਹੜੀ ਪੱਠਿਆਂ ਦੀ,
ਸੌਂ ਕੇ ਭੋਇੰ ਨੂੰ ਭਾਗ ਪਏ ਲਾਂਵਦੇ ਹਨ।
ਪੀਲੇ ਭੂਕ ਹੋਏ ਸੋਚ ਫ਼ਿਕਰ ਅੰਦਰ,
ਦਿਨੇ ਰਾਤ ਬਸੰਤ ਮਨਾਂਵਦੇ ਹਨ।

ਨੱਕ ਪਿੱਛੇ ਨਾ ਜੇ ਕਦੇ ਡੁੱਬ ਮਰਦੇ,
ਅੱਜ ਗ਼ਮਾਂ ਅੰਦਰ ਗੋਤੇ ਖਾਂਵਦੇ ਨਾ।
ਵਧ ਚੜ੍ਹ ਕੇ ਜੇ ਗਹਿਣੇ ਪਾਂਵਦੇ ਨਾ,
ਅੱਜ ਘਰ ਕੁੱਲਾ ਗਹਿਣੇ ਪਾਂਵਦੇ ਨਾ।
ਹੱਦੋਂ ਵੱਧ ਜੇ ਨੱਕ ਵਧਾਂਵਦੇ ਨਾ,
ਬੂਹੇ ਬੂਹੇ ਤੇ ਨੱਕ ਘਸਾਂਵਦੇ ਨਾ।
ਸੌਂਦੇ ਸੁੱਖ ਦੀ ਨੀਂਦਰੇ ਉਮਰ ਸਾਰੀ,
ਜੇਕਰ ਕਰਜ਼ ਦੀ ਕਲਹ ਜਗਾਂਵਦੇ ਨਾ।

ਮਿੱਟੀ ਉਨ੍ਹਾਂ ਦੀ ਏਦਾਂ ਹੀ ਉੱਡਦੀ ਹੈ,
ਮਿੱਟੀ ਵਾਂਙ ਮਾਇਆ ਜੋ ਉਡਾਂਵਦੇ ਹਨ।
'ਤੀਰ' ਰੱਬ ਨੇ ਜਿਨ੍ਹਾਂ ਨੂੰ ਅਕਲ ਦਿੱਤੀ,
ਸਾਦਾ ਖਾਂਵਦੇ, ਸਾਦਾ ਹੰਢਾਂਵਦੇ ਹਨ।



# 65.

## ਨਨਕਾਣੇ ਦੇ ਰਾਹੀ

ਸਿਦਕੀ ਦਿਲਾਂ ਨੂੰ ਵੇਖ ਲੌ, ਜਾਂ ਸੱਦਿਆ ਦਿਲਦਾਰ ਨੇ।
ਮਸਤੀ ਦੇ ਅੰਦਰ ਆਣ ਕੇ, ਲੀਤਾ ਹੁਲਾਰਾ ਪਿਆਰ ਨੇ।
ਸੰਸਾਰ ਦਾ ਮੋਹ ਤੋੜਿਆ, ਪਰਵਾਰ ਦਾ ਮੋਹ ਤੋੜਿਆ।
ਵੀਰਾਂ ਨੂੰ 'ਕੱਲਿਆਂ ਛੱਡਿਆ, ਤੇ ਨਾਰ ਦਾ ਮੋਹ ਤੋੜਿਆ।

ਭੈਣਾਂ ਨੇ ਜੇਕਰ ਰੋਕਿਆ, ਨੈਣਾਂ 'ਚੋਂ ਹੰਝੂ ਕੇਰ ਕੇ।
ਉਹਨਾਂ ਨੂੰ ਰਾਜ਼ੀ ਕਰ ਲਿਆ, ਝੱਟ ਹੱਥ ਸਿਰ ਤੇ ਫੇਰ ਕੇ।
ਬਾਪੂ ਨੂੰ ਕੀਤੀ ਬੰਦਨਾ, ਅੰਮੀ ਦਾ ਮੋਹ ਜਾਂ ਜਾਗਿਆ।
ਪਾ ਅੰਤਲੀ ਗੱਲਵਕੜੀ, ਭਰ ਨੈਣ ਲੀਤੀ ਆਗਿਆ।

ਸੁਹਣਾ ਬਣਾ ਕੇ ਕਾਫ਼ਲਾ, ਦੀਦਾਰ ਦੇ ਭੌਰੇ ਟੁਰੇ।
ਪੀ ਕੇ ਪਿਆਲੇ ਪ੍ਰੇਮ ਦੇ, ਹੋ ਪ੍ਰੇਮ ਵਿਚ ਬੌਰੇ ਟੁਰੇ।
ਰਖ ਕੇ ਦਿਲ ਵਿਚ ਜੋਤਨਾ, ਇਕ ਜੋਸ਼ ਦੀ ਇਕ ਸੱਚ ਦੀ।
ਦੁਨੀਆਂ ਦੀ ਤੋੜੀ ਸਾਂਝ ਇਉਂ, ਜਿਉਂ ਵੰਗ ਟੁੱਟਦੀ ਕੱਚ ਦੀ।

ਝੋਰਾ ਨਹੀਂ ਪਰਵਾਰ ਦਾ, ਚਿੰਤਾ ਨਹੀਂ ਮਰ ਜਾਣ ਦੀ।
ਹੈ ਤਾਂਘ ਸਦਕੇ ਹੋਣ ਦੀ, ਤੇ ਆਸ ਦਰਸ਼ਨ ਪਾਣ ਦੀ।
ਸਭ ਦੀ ਨਿਗ੍ਹਾ ਵਿਚ ਫਿਲਮ ਹੈ, ਨਾਨਕ ਤੇ ਨਨਕਾਣਾ ਫਿਰੇ।
ਜਾਂ ਰੂਪ ਸਾਧੂ ਧਾਰ ਕੇ, ਚੰਡਾਲ ਜਰਵਾਣਾ ਫਿਰੇ।

ਹੋਣੀ ਫਿਰੇ ਜਾਂ ਸਾਹਮਣੇ, ਹਾਸੇ ਅਨੋਖੇ ਹੱਸਦੀ।
ਵਰ ਲੌ ਕੁਆਰੀ ਕੰਵ ਨੂੰ, ਬੋਲਣ ਬਿਨਾਂ ਉਹ ਦੱਸਦੀ।
ਅੰਮ੍ਰਿਤ ਦੀ ਗੁੜ੍ਹਤੀ ਦੇ ਪਲੇ, ਦਸਮੇਸ਼ ਦੇ ਕਈ ਲਾਡਲੇ।

ਰਾਹੀ ਅਨੋਖੇ ਪੰਧ ਦੇ, ਇਸ ਕਾਫ਼ਲੇ ਵਿਚ ਆ ਰਲੇ।

ਮਰਨਾ ਹੈ ਜਗਦੀ ਜੋਤ ਤੋਂ, ਇਹ ਹਾਮੀਆਂ ਭਰ ਆ ਗਏ।
ਦੀਦੇ ਲੈ ਦਰਸ਼ਨ ਵਾਸਤੇ, ਦਿਲਦਾਰ ਦੇ ਦਰ ਆ ਗਏ।
ਆਈਆਂ ਸਵਾਗਤ ਵਾਸਤੇ, ਨਾਨਕ ਦੇ ਘਰ ਤੋਂ ਗੋਲੀਆਂ।
ਕਈਆਂ ਦੇ ਸੀਨੀਂ ਲਗੀਆਂ, ਮੂੰਹ ਤੋਂ ਰਤਾ ਨਾ ਬੋਲੀਆਂ।

ਕਿਰਪਾਨ ਦੇ ਜਾਏ ਕਈ, ਤਲਵਾਰ ਨੇ ਗਲ ਲਾ ਲਏ।
ਛਵ੍ਹੀਆਂ ਗੰਡਾਸੇ ਰਲ ਕੇ, ਮਿਲਣੀ ਕਰਨ ਲਈ ਆ ਗਏ।
ਦੀਦਾਰ ਦੇ ਮੁਸ਼ਤਾਕ ਪਰ, ਭੀੜਾਂ ਤੋਂ ਰੋਕੇ ਨਾ ਰਹੇ।
ਚਰਨਾਂ ਦੀ ਛੁਹ ਦੇ ਵਾਸਤੇ, ਟੁਰਦੇ ਗਏ ਟੁਰਦੇ ਗਏ।

ਦਿਲਦਾਰ ਦੀ ਦਿਲ ਤਾਂਘ ਲੈ, ਹਿੱਕਾਂ ਨੂੰ ਉਹ ਤਣ ਕੇ ਟੁਰੇ।
ਹੋ ਰਤ ਦੇ ਦਰਿਆ ਟੁਰੇ, ਤੇ ਬੋਟੀਆਂ ਬਣ ਕੇ ਟੁਰੇ।
ਪੈ ਆਵਿਆਂ ਦੇ ਰਾਹ ਟੁਰੇ, ਵਿਚ ਭਾਂਬੜਾਂ ਦੇ ਸੱਜ ਕੇ।
ਮਸਤੀ 'ਚ ਅੱਖਾਂ ਮੀਟੀਆਂ, ਦੀਦਾਰ ਕਰ ਲਏ ਰੱਜ ਕੇ।

ਸੱਚ ਖੰਡ ਪਹੁੰਚਣ ਵਾਸਤੇ, ਕਰ ਕੇ ਤਨਾਂ ਦਾ ਖ਼ਾਤਮਾ।
ਮਿੱਟੀ ਦੇ ਮੋਹ ਨੂੰ ਝਾੜਿਆ, ਤੇ ਇਕ ਹੋ ਕੇ ਆਤਮਾ।
ਨਨਕਾਣਿਓਂ ਉਹ ਟੁਰ ਪਏ, ਤੇ ਪਹੁੰਚ ਸੱਚੇ ਘਰ ਗਏ।
ਰਾਹੀ ਅਨੋਖੇ 'ਤੀਰ' ਜੀ, ਇਉਂ ਪੰਧ ਸਫ਼ਲਾ ਕਰ ਗਏ।



# 66.

# ਸੁਹੰਢਣਾ ਦਾਜ

ਬੀਬੀਏ ਬੱਚੀਏ! ਲਾਡੀਂ ਪਲੀਏ! ਭਾਗ ਲਾਏ ਤੈਨੂੰ ਕਰਤਾਰ।
ਵੱਸ ਪਿਆ ਅੱਜ ਤੇਰਾ ਕਿਧਰੇ, ਬੀਬੀ ਧੀ ਵੱਖਰਾ ਸੰਸਾਰ।
ਮਾਪੇ, ਸਕੀਆਂ ਭੈਣਾਂ, ਭਾਈ, ਸਾਕ ਸਬੰਧੀ ਸੱਕੇ ਛੱਡ,
ਜਾ ਸਹੁਰੇ ਘਰ ਰਹਿਣਾ ਏਂ ਤੂੰ, ਪੇਕੇ ਘਰ ਦਾ ਮੋਹ ਵਿਸਾਰ।

ਬੀਬੀਏ! ਦੁਨੀਆਂ ਤਿਲਕਣ-ਬਾਜ਼ੀ, ਬਚਦਾ ਕੋਈ ਸੁਘੜ ਸੁਜਾਨ।
ਸੰਭਲ ਸੰਭਲ ਪੈਰ ਟਿਕਾਵੀਂ, ਪਾਵੇਂਗੀ ਸੰਭਲਣ ਤੋਂ ਮਾਨ।
ਡੂੰਘਾ ਸਾਗਰ ਅਣ-ਮਿਣਿਆ, ਇਹ, ਡੁੱਬੇ ਲੱਖਾਂ ਇਸ ਦੇ ਵਿਚ,
ਜਿਨ੍ਹਾਂ ਸੱਚ ਦੀ ਓਟ ਲਈ ਹੈ, ਉਨ੍ਹਾਂ ਦੀ ਹੋ ਗਈ ਕਲਿਆਨ।

ਸਹੁਰੇ ਘਰ ਦਾ ਚੱਜ ਸਮਝ ਲੈ, ਭੁਲੀਂ ਕਦੇ ਨ ਬੀਬੀ ਧੀ।
ਹਰ ਇਕ ਜੀ ਦਾ ਦਰਦ ਵੰਡਾਵੀਂ, ਹਰ ਇਕ ਨੂੰ ਬੋਲੀਂ 'ਜੀ ਜੀ'।
ਕਰ ਕੇ ਸ਼ੁਕਰ ਗਰੀਬੀ ਅੰਦਰ, ਕਰੀਂ ਪਤੀ ਦੀ ਪੂਜਾ ਤੂੰ,
ਰੁੱਖੀ ਸੁੱਖੀ ਖਾ ਨਿਭਾਵੀਂ, ਸਿਮਰੀਂ ਠੰਢਾ ਪਾਣੀ ਪੀ।

ਇੱਜ਼ਤ ਜਾਨੋਂ ਸਮਝ ਪਿਆਰੀ, ਕਰ ਹਰ ਹੀਲਾ ਲਈਂ ਬਚਾ।
ਆਣ ਬਣੀ ਤੇ ਸਿਦਕ ਨਾ ਹਾਰੀਂ, ਜਿੰਦੜੀ ਤੀਕਰ ਦਈਂ ਘੁਮਾ।
ਦੁਖੜੇ ਦਰਦ, ਤਸੀਹੇ, ਲਾਲਚ, ਇਹਨਾਂ ਅੱਗੇ ਹਾਰੀਂ ਨਾ,
ਪੱਤ ਦਾ ਹੀਰਾ, ਸੁੱਟ ਨਾ ਰੋਲੀਂ, ਭੁਲ ਕੇ ਕਿਤੇ ਨਾ ਬਹੀਂ ਗਵਾ।

ਸਫ਼ਲੇ ਹੱਥ ਕਰਨ ਜੋ ਸੇਵਾ, ਇਹ ਗੱਲ ਮਨੋਂ ਨਾ ਭੁੱਲੀਂ ਮੂਲ।
ਪੱਖਾ ਪਾਣੀ, ਮੁੱਠੀ-ਚਾਪੀ, ਕਰਨੀ ਪਤਿ ਦੇ ਰਹਿ ਅਨਕੂਲ।
ਆਏ ਗਏ ਦੀ ਦਾਰੀ ਕਰਨੀ, ਸਦਾਚਾਰ ਦੇ ਨੇਮ ਅਨੁਸਾਰ,
ਸਦਕੇ ਸਿਰ ਸੇਵਾ ਤੋਂ ਕਰਨਾ, ਚੇਤੇ ਰੱਖੀਂ ਇਹ ਅਸੂਲ।

ਪ੍ਰੇਮ ਜਗਤ ਤੇ ਦੁਰਲਭ ਵਸਤੂ, ਰੱਖੀਂ ਸਾਂਭ ਸਦਾ ਹੀ ਕੋਲ।
ਅੰਮ੍ਰਿਤ-ਬਾਣੀ ਮੂੰਹ ਤੋਂ ਬੋਲੀਂ, ਨਿਕਲੇ ਕਦੇ ਨ ਕੌੜਾ ਬੋਲ।
ਆਦਰ ਨਾਲ ਬੁਲਾਈਂ ਸਭ ਨੂੰ, ਪ੍ਰੇਮ ਪਤੀ ਦਾ ਰੱਖੀਂ ਯਾਦ,
ਆਪਣੇ ਘਰ ਦਾ ਕੋਲ ਕਿਸੇ ਦੇ, ਭੁੱਲ ਕੇ ਕਦੇ ਨਾ ਖੋਲ੍ਹੀਂ ਪੋਲ।

ਰੱਬ ਗੁਰੂ ਦੇ ਬਾਝ ਜਗਤ ਵਿਚ, ਹੋਰ ਕਿਸੇ ਤੇ ਧਰੀਂ ਨਾ ਅੱਖ।
ਤੱਤੀ ਵਾ ਨਾ ਲੱਗੇ ਉਸ ਨੂੰ, ਜਿਹੜਾ ਸਮਝੇ ਰੱਬ ਦੀ ਰੱਖ।
ਭੈਰੋਂ ਭੂਤ, ਦੇਵਤੇ, ਦੇਵੀ, ਗੁੱਗਾ, ਮੜ੍ਹੀ ਭੁਲੇਖਾ ਈ,
ਸਭ ਨੂੰ ਛੱਡ ਕੇ ਇਕੋ ਸਿਮਰੀਂ, ਕਰੇ ਸਦਾ ਜੋ ਸੱਚ ਦਾ ਪੱਖ।

ਧਰਮ ਜਗਤ ਤੇ ਸੁੱਚਾ ਹੀਰਾ, ਭੁੱਲ ਕੇ ਕਿਧਰੇ ਦਈਂ ਨਾ ਹਾਰ।
ਇਸ ਨੂੰ ਸਿਰ ਦੇ ਨਾਲ ਨਿਭਾਈਂ, ਛੱਡੀਂ ਨਾ ਸੱਚ-ਸੇਵਾ ਕਾਰ।
ਨਾਮ ਸਾਈਂ ਦਾ ਰਹੀਂ ਸਿਮਰਦੀ, ਸੁਖ ਪਾਵੇਂਗੀ ਦੋਵੇਂ ਥਾਂ,
ਇਸ ਜੁਗਤੀ ਸੰਸਾਰ ਸਮੁੰਦਰੋਂ, ਬੇੜੇ ਨੂੰ ਕਰ ਲਏਂਗੀ ਪਾਰ।

ਭਲਾ ਭਲੇ ਦਾ ਕਰਦੇ ਲੋਕੀਂ, ਬੁਰਾ ਬੁਰੇ ਦਾ ਲੈਂਦੇ ਧਾਰ।
ਪਰ ਮੇਰੇ ਗੁਰੂ ਨਾਨਕ ਜੀ ਨੇ, ਦੱਸਿਆ ਬਾਣੀ ਵਿਚ ਵਿਚਾਰ।
ਸੁਣ ਗੁਰ ਬਚਨ ਬਣੇ ਸਿੱਖ ਜਿਹੜਾ, ਮੰਨ ਗੁਰ ਬਚਨ ਬਣੇ ਜੋ ਸਿੱਖ,
ਬੁਰਿਆਂ ਨਾਲ ਕਰੇ ਭਲਿਆਈ, ਉਸ ਤੇ ਰਾਜ਼ੀ ਰਹੇ ਕਰਤਾਰ।

ਨਿੱਵ ਕੇ ਰਹੀਂ ਸਿਦਕ ਵਿਚ ਚੱਲੀਂ, ਕੇਲਾ ਬਣੀਂ, ਨਾ ਬਣੀਂ ਕਰੀਰ
ਆਦਰ, ਸੱਚ ਤੇ ਸਿਦਕ, ਧਰਮ ਤੋਂ, ਘੋਲੀਂ ਤਨ ਧਨ ਮਨ ਸਰੀਰ।
ਪਤਿ-ਪਰਮੇਸ਼ਰ ਸਭ ਤੋਂ ਉੱਚਾ, ਇਸ ਵਰਗਾ ਕੋਈ ਜਾਣੀ ਨਾ,
ਮਾਤ-ਪਿਤਾ ਸੱਸ ਸਹੁਰਾ ਸਮਝੀਂ, ਬਾਕੀ ਦੇ ਸਭ ਭੈਣਾਂ ਵੀਰ।

ਗ੍ਰਹਿਸਤ ਧਰਮ ਵਿਚ ਸੋਗ੍ਰੇ ਹੋ ਕੇ, ਰੱਖੀਂ ਪਤ ਤੇ ਸਤਿ ਸੰਭਾਲ।
ਦਾਨੇ ਸੁਘੜ ਸਿਆਣੇ ਚਾਤਰ, ਨਹੀਂ ਹਾਰਦੇ ਸੱਚ ਦਾ ਲਾਲ।
'ਇਕ ਜੋਤ ਹੋ ਦੋਇ ਮੂਰਤੀ' ਉਮਰ ਬਿਤਾਈਂ ਦੁਨੀਆ ਵਿਚ,
ਹਥੀਂ ਕੰਮ ਧੰਦਾ ਪਏ ਕਰਨਾ, ਮੂੰਹੋਂ ਸਦਾ 'ਅਕਾਲ ਅਕਾਲ'।

ਝੂਠੇ ਸੁਹਜ ਸ਼ਿੰਗਾਰ ਨਾ ਕਰਨੇ, ਇਹ ਈ ਧੀਏ ਸਾਡੀ ਮੱਤ।
ਸਿਦਕ ਧਰਮ ਦੇ ਕੱਪੜੇ ਪਾਵੀਂ, ਏਸੇ ਵਿਚ ਈ ਪੱਤ ਦੀ ਪੱਤ।
ਗਹਿਣਾ ਸੱਚ, ਹਾਰ ਗਲ ਬਾਣੀ, ਜੋ ਜੋ ਪਾਵੇ ਧਰਮਣ ਨਾਰ,
ਦੁਨੀਆਂ ਉੱਤੇ ਸੀਤਾ ਵਾਂਙੂ, ਪੂਜਿਆ ਜਾਵੇ ਉਸ ਦਾ ਸੱਤ।

ਜਾਦੂ, ਟੂਣੇ, ਤੰਤਰ ਮੰਤਰ ਕਰ ਕੇ ਪਤੀ ਨਾ ਹੁੰਦਾ ਵੱਸ।
ਸਮਝੀਂ ਬੀਬੀ, ਭੁੱਲੀ ਉਸ ਨੂੰ, ਪਾਵੇ ਜੋ ਇਨ੍ਹਾਂ ਦੀ ਦੱਸ।
ਜਾਦੂ ਪ੍ਰੇਮ, ਜੜੀ ਸੇਵਾ ਦੀ, ਸਭ ਦਾ ਦਿਲ ਲੈਂਦੀ ਹੈ ਖਿੱਚ,
ਸਿਦਕਣ, ਧਰਮ ਸੱਚਾਈ ਵਾਲੀ, ਸਹੁਰੇ ਪੇਕੇ ਪਾਵੇਂ ਜੱਸ।

ਸ਼ੁਭ ਗੁਣ ਪਾਸ ਸਦਾ ਈ ਰੱਖੀਂ, ਦਿਲ ਦੇ ਅੰਦਰ ਮਾਲਾ ਵਾਂਙ।
ਦੇਵੀ! ਦਿਲ ਤੋਂ ਔਗੁਣ ਸਾੜੀਂ, ਸੂਰਜ-ਮੁੱਖੀ ਜਵਾਲਾ ਵਾਂਙ।
ਝੱਖੜ ਲਹਿਰਾਂ ਵਾ-ਵਰੋਲੇ, ਡਰੀਂ ਨਾ ਪਰਖ-ਭੁਚਾਲਾਂ ਤੋਂ,
ਰਹੀਂ ਗੰਭੀਰ ਸਮੁੰਦਰ ਵਾਂਙੂ, ਅਤੇ ਅਡੋਲ ਹਿਮਾਲਾ ਵਾਂਙ।

ਅੰਤਮ ਇਹੋ ਅਸੀਸ ਅਸਾਡੀ, ਤੈਨੂੰ ਤਖ਼ਤ ਬਹਾਵੇ ਰੱਬ।
ਜੀਵੋ ਜੱਗ ਜਵਾਨੀ ਮਾਣੋ, ਭਾਗ ਦੁਹਾਂ ਨੂੰ ਲਾਵੇ ਰੱਬ।
ਰੱਬ ਦੇ ਰਾਹ ਤੇ ਚੱਲੋ ਦੋਵੇਂ, ਭਲਾ ਮੰਗੋ ਸਰਬਤ ਦਾ ਹੀ,
ਰੱਬ ਰੱਬ ਕਰਦੀ ਰੂਹ ਤੁਹਾਡੀ, ਰੱਬ ਵਿਚ ਰਲ ਹੋ ਜਾਵੇਂ ਰੱਬ।



# 67.

## ਸਹੁਰੇ ਜਾਂਦੀ ਧੀ ਨੂੰ

ਲਾਡਾਂ ਨਾਲ ਪਲੀਏ, ਨੀ ਪ੍ਰੇਮ ਕਲੀਏ,
ਬੱਚੀ! ਅੱਜ ਸਾਥੋਂ ਵਿਛੜ ਚੱਲੀ ਏਂ ਤੂੰ।
ਸਿੱਕਾਂ, ਸੱਧਰਾਂ, ਚਾਵਾਂ ਦੀ ਲੈ ਲੋਰੀ,
ਏਸ ਬਾਗ਼-ਪਰਵਾਰ ਵਿਚ ਪੱਲੀ ਏਂ ਤੂੰ।
ਕੂੰਜਾਂ ਛੱਡ ਕੁਰਲਾਂਦੀਆਂ ਮੋਹ ਅੰਦਰ,
ਅੱਜ ਤੋਂ ਓਪਰੀ ਡਾਰ ਵਿਚ ਰੱਲੀ ਏਂ ਤੂੰ।
ਬੱਚੀ ਖੇੜਾ ਮਹਿਕਾ ਦਈਂ ਸਹੁਰਿਆਂ ਦਾ,
ਕਿਉਂਕਿ ਗੁਣਾਂ ਦੀ ਮਹਿਕਦੀ ਕਲੀ ਏਂ ਤੂੰ।

ਠਾਠਾਂ ਮਾਰਦਾ ਰਹਿਸੀ ਪਿਆਰ ਤੇਰਾ,
ਸਾਡੇ ਛਲਕਦੇ ਦਿਲ-ਦਰਿਆ ਅੰਦਰ।
ਬੱਚੀ! ਪਿਤਾ ਨੂੰ ਸੁੱਖ-ਸੁਨੇਹੇ ਭੇਜੀਂ,
ਸਹੁਰੇ ਘਰ ਤੋਂ ਆਂਵਦੀ ਵਾ ਅੰਦਰ।

ਸਾਡੇ ਦਿਲ ਦੀ ਆਂਦਰੇ ਜਿੰਦ ਧੀਏ,
ਬੱਚੀ ਰੱਬ ਜਗਾਇਆ ਏ ਭਾਗ ਤੇਰਾ।
ਫੁੱਲਾਂ ਵਾਂਙ ਮਹਿਕੀਂ ਸੱਚੇ ਪ੍ਰੇਮ ਅੰਦਰ,
ਏਦਾਂ ਮਹਿਕਣਾ ਏਂ ਸਹੁਰਾ ਬਾਗ਼ ਤੇਰਾ।
ਵੱਸੀਂ ਵਿਚ ਸੰਸਾਰ ਦੇ ਕੰਵਲ ਵਾਂਙੂ,
ਜੀਵਨ ਜੱਗ ਤੇ ਨਿਭੇ ਬੇਲਾਗ ਤੇਰਾ।
ਸੀਤਾ ਸਤੀ ਤੇ ਦੇਵੀ ਸਵਿਤਰੀ ਤੋਂ,
ਵਧ ਚੜ੍ਹ ਕੇ ਹੋਏ ਸੁਹਾਗ ਤੇਰਾ।

ਤਾਰਾ ਅੱਖ ਦਾ ਬਣੀਂ, ਨਾ ਬਣੀਂ ਕੰਡਾ,
ਸਮਝੇ ਪ੍ਰੇਮ ਦਾ ਚੰਨ ਪਰਵਾਰ ਤੈਨੂੰ।
ਜਿੰਨੇ ਨਹੀਂ ਹਿਸਾਬ ਵਿਚ ਆ ਸਕਦੇ,
ਦੇਵੇ ਏਤਨੇ ਸੁਖ ਕਰਤਾਰ ਤੈਨੂੰ।

ਸਾਂਝੇ ਸਕੀਏ ਵੀਰ ਦੀਏ ਸੁਘੜ ਭੈਣੇ!
ਵੇਲਾ ਆਪਣਾ ਰੰਗ ਪਲਟਾ ਰਿਹਾ ਹੈ।
ਮਿਲੇ ਰਹੇ, ਹੱਸੇ ਖੇਡੇ, ਰਲ 'ਕੱਠੇ,
ਹੁਣ ਤਾਂ ਵਿਛੜਨ ਦਾ ਵੇਲਾ ਆ ਰਿਹਾ ਹੈ।
ਸਿੱਕਾਂ ਸਿਕਦਿਆਂ ਨੂੰ ਹੋਣ ਫੇਰ ਮੇਲੇ,
ਸਾਡਾ ਦਿਲੀ ਅਨੁਮਾਨ ਸਮਝਾ ਰਿਹਾ ਹੈ।
ਏਸ ਸਮੇਂ ਨੇ ਪਰਤ ਕੇ ਆਵਣਾ ਨਹੀਂ,
ਜਿਹੜਾ ਅੱਖੀਆਂ ਦੇ ਅੱਗੋਂ ਜਾ ਰਿਹਾ ਹੈ।

ਪਿਆਰੀ ਭੈਣ! ਭਰਾ ਦੀ ਯਾਦ ਪਿਆਰੀ,
ਅੱਖਾਂ ਵਿਚ ਬਣਾ ਕੇ ਨੀਰ ਰੱਖੀਂ।
ਭੁੱਲ ਜਾਈਂ ਗੁੱਸੇ-ਗਿਲੇ ਨਿੱਕਿਆਂ ਦੇ,
ਐਪਰ ਯਾਦ ਇਹ ਆਪਣਾ ਵੀਰ ਰੱਖੀਂ।



# 68.

## ਤੇਗ਼ ਦਾ ਭਗਤ

ਲਿਫੇ ਕਦੇ ਨਾ ਕਿਸੇ ਦੀ ਧੌਂਸ ਖਾ ਕੇ,
ਅਹਿਰਨ ਵਾਂਙ ਸਿਦਕੀ ਸੱਟਾਂ ਖਾਣ ਵਾਲਾ।
ਜ਼ੁਲਮ ਅੱਗ ਅੰਦਰ ਕਦੇ ਢੱਲਦਾ ਨਹੀਂ,
ਮਰਦ ਘੋਲ ਕੇ ਲੋਹਾ ਪੀ ਜਾਣ ਵਾਲਾ।
ਅੜੀ ਕਦੇ ਨਹੀਂ ਮੰਨਦਾ ਗੀਟਿਆਂ ਦੀ,
ਫੂਕਾਂ ਨਾਲ ਪਹਾੜ ਉਡਾਣ ਵਾਲਾ।
ਕਦੇ ਡੋਲਦਾ ਨਹੀਂ ਘਮਸਾਣ ਅੰਦਰ,
ਨੀਂਗਰ ਚੰਦ ਕੁਰਬਾਨੀ ਪਰਨਾਣ ਵਾਲਾ।

ਗਿੱਦੜ ਭਬਕੀਆਂ ਤੋਂ ਕਦੇ ਨਹੀਂ ਡਰਦਾ,
ਸ਼ੇਰ ਗੀਤ ਸ਼ਹੀਦੀ ਦੇ ਗਾਣ ਵਾਲਾ।
'ਤੀਰ' ਤੇਗ਼ ਦੇ ਭਗਤ ਨੂੰ ਜੱਗ ਉੱਤੇ,
ਕਿਹੜਾ ਜੰਮਿਆ ਈਨ ਮਨਾਣ ਵਾਲਾ।

ਕਦੇ ਜਾਨ ਤੇ ਖੇਡਣੋਂ ਝੱਕਦਾ ਨਾ,
ਜੋ ਵੀ ਮੌਤ ਨੂੰ ਸਮਝਦਾ ਮਾਂ ਹੋਵੇ।
ਧੁੱਪ ਦੁੱਖਾਂ ਦੀ ਓਸ ਨੂੰ ਨਹੀਂ ਪੁੰਹਦੀ,
ਜਿਦ੍ਹੇ ਉੱਤੇ ਤਲਵਾਰ ਦੀ ਛਾਂ ਹੋਵੇ।
ਮਿਲੇ ਹੰਸ ਦੇ ਨਾਲ ਨਾ ਕਿਸੇ ਹੀਲੇ,
ਭਾਵੇਂ ਕਿਤਨਾ ਵੀ ਸੁਘੜ ਕਾਂ ਹੋਵੇ।
ਕਦੇ ਸ਼ੇਰ ਦਾ ਨਹੀਂ ਸ਼ਿਕਾਰ ਕਰਦੀ,
ਭਾਵੇਂ ਕਿਤਨੀ ਵੀ ਬਲੀ ਗਾਂ ਹੋਵੇ।

ਕੀੜਾ ਕਰੇਗਾ ਕੀ ਹਿਮਾਲੀਆ ਨੂੰ,
ਜੇਕਰ ਹੋ ਗਿਆ ਤਾਕਤ ਤੇ ਤਾਣ ਵਾਲਾ।
ਕਦੇ ਡਿੱਠਾ ਜੇ ਚੜ੍ਹੇ ਸਮੁੰਦਰਾਂ ਨੂੰ,
ਤੀਲਾ ਤਿੜਕ ਕੇ ਈਨ ਮਨਾਣ ਵਾਲਾ।

ਸੋਨਾ ਧੁੱਪ ਦੇ ਸੇਕ ਤੋਂ ਪੰਘਰੇ ਨਾ,
ਮੋਮ ਕਦੇ ਵੀ ਲੋਹੇ ਨੂੰ ਕੱਟਦਾ ਨਹੀਂ।
ਸਾਗਰ ਝੱਟਿਆਂ ਕਦੇ ਵੀ ਘਟਦਾ ਨਾ,
ਕਾਠ ਕਦੇ ਵੀ ਸਿਉਂਕ ਨੂੰ ਚੱਟਦਾ ਨਹੀਂ।
ਕਦੇ ਕੈਂਚੀ ਨੂੰ ਕੱਪੜਾ ਕੱਟਦਾ ਨਹੀਂ,
ਘੋਲ ਬੱਝਦਾ ਵੱਟੇ ਤੇ ਮੱਟ ਦਾ ਨਹੀਂ।
ਸਾੜ ਸਕਦੀ ਪਾਣੀ ਨੂੰ ਅੱਗ ਨਾਹੀਂ,
ਅੰਬਰ ਹੁੱਝ ਦੀ ਮਾਰ ਤੋਂ ਫੱਟਦਾ ਨਹੀਂ।

ਲੋਕਾਂ ਵਿਚ ਅਖਵਾਉਂਦਾ ਚੌੜ ਚਾਨਣ,
ਸੂਰਜ ਸਾਹਮਣੇ ਦੀਵਾ ਜਗਾਣ ਵਾਲਾ।
ਕਦੇ ਨਹੀਂ ਨਿਗੱਲੇ ਤੋਂ ਗੱਲ ਸਰਦੀ,
ਮੰਨੇ ਈਨ ਨਾ ਈਨ ਮਨਾਣ ਵਾਲਾ।

ਮਿਥੀ ਅੱਜ ਸਮੁੰਦਰ ਨੂੰ ਅੱਗ ਲਾਣੀ,
ਸੁਲਗ ਸੁਲਗ ਚੰਗਿਆੜੀਆਂ ਬੁੱਝੀਆਂ ਨੇ।
ਰਲ ਮਿਲ 'ਮਿਆਉਂ' ਨੂੰ ਬੰਦ ਕਰੀਏ,
ਚੂਹੀਆਂ ਏਸ ਖ਼ਿਆਲ ਵਿਚ ਰੁੱਝੀਆਂ ਨੇ।
ਤਾਰੇ ਬਣਨ ਦੇ ਲਈ ਟਟੈਣਿਆਂ ਨੂੰ,
ਸੂਝਾਂ ਅੱਜ ਅਵੱਲੀਆਂ ਸੁਝੀਆਂ ਨੇ।
ਤਦੇ ਏਸ ਸਮੱਸਿਆ ਵਿਚ ਮੈਂ ਵੀ,
ਰੱਜ ਰੱਜ ਕੇ ਠੋਕੀਆਂ ਗੁੱਝੀਆਂ ਨੇ।

ਤੁਸੀਂ ਬੁੱਝੋ ਬੁਝੱਕੜੋ ਟਿੱਲ ਲਾ ਕੇ,
ਗਿਆ ਪਾ ਬੁਝਾਰਤਾਂ ਪਾਣ ਵਾਲਾ।
ਕੌਣ ਮੰਨਦਾ ਕਿਸੇ ਦੀ ਈਨ ਨਾਹੀਂ?
'ਤੀਰ' ਕੌਣ ਹੈ ਈਨ ਮਨਾਣ ਵਾਲਾ?



## 69.

## ਬੁੱਢਾ

ਔਹ! ਇਕ ਕੱਚਾ ਜਿਹਾ ਕੋਠਾ ਹੈ,
ਜਿਸ ਦੀ ਇਕ ਨੁਕਰੇ ਢਾਰਾ ਹੈ।
ਉਸ ਢਾਰੇ ਹੇਠਾਂ ਔਹ ਵੇਖੋ!
ਕੈਸਾ ਅਸਚਰਜ ਨਜ਼ਾਰਾ ਹੈ।

ਇਕ ਰੱਬ ਦਾ ਜੀਅ ਜਮਤੀਲ ਜਿਹਾ,
ਪਲ ਪਲ ਨੂੰ ਖਊਂ ਖਊਂ ਕਰਦਾ ਹੈ।
ਉਮਰਾ ਦਾ ਲੋਹਾ ਗਾਲਣ ਲਈ,
ਦਮ ਖਲ ਦੇ ਵਿਚ ਪਿਆ ਭਰਦਾ ਹੈ।

ਅੱਖੀਆਂ ਤੋਂ ਹੱਥ ਧੋ ਬੈਠਾ ਹੈ,
ਹੱਥਾਂ 'ਚੋਂ ਹੱਥ ਗਵਾ ਬੈਠਾ।
ਪਿਆ ਥਰ ਥਰ ਥਰ ਥਰ ਕਰਦਾ ਹੈ,
ਖ਼ਬਰੇ ਕਿਹੇ ਕਾਂਬੇ ਲਾ ਬੈਠਾ।

ਅੰਗ ਹਟ ਬੈਠੇ ਅੰਗ ਪਾਲਣ ਤੋਂ,
ਹੱਥ ਹੀ ਨਾ ਹੱਥ ਵਟਾਂਦੇ ਹਨ।
ਅੱਜ ਕੰਨ ਵੀ ਇਸ ਦੇ ਸੁਣਨੇ ਤੋਂ,
ਕੰਨੀਂ ਹੀ ਪਏ ਕਤਰਾਂਦੇ ਹਨ।

ਲੱਤਾਂ ਨੇ ਢਿੱਗੀ ਢਾਹੀ ਹੈ,
ਪੈਰਾਂ ਨੂੰ ਤੁਰਨਾ ਭਾਰੀ ਹੈ।
ਦੰਦਾਂ ਦਾ ਨਹੀਂ ਨਿਸ਼ਾਨ ਰਿਹਾ,
ਅੱਜ ਜੀਭ ਖੁੰਢੀ ਜਿਹੀ ਆਰੀ ਹੈ।

ਜਦ ਦੇਹ ਹਿਚਕੋਲਾ ਖਾਂਦੀ ਹੈ,
ਇਹ ਸਕਦਾ ਮੂਲ ਸੰਭਾਲ ਨਹੀਂ।
ਦਾੜ੍ਹੀ ਦੁੱਧ ਵਰਗੀ ਹੋ ਗਈ ਹੈ,
ਸਿਰ ਉੱਤੇ ਇਕ ਵੀ ਵਾਲ ਨਹੀਂ।

ਇਹ ਗੱਭਰੂ ਕਿਸੇ ਜ਼ਮਾਨੇ ਦਾ,
ਹੁਣ ਢਾਸਣ ਓਟੇ ਬਹਿੰਦਾ ਹੈ।
ਇਕ ਵਾਰ ਕਿਤੇ ਜੇ ਉੱਠਦਾ ਹੈ,
ਤਾਂ ਦਸ ਦਸ ਵਾਰੀ ਢਹਿੰਦਾ ਹੈ।

ਹੁਣ ਅਕਲ ਬਿਆਕਲ ਹੋ ਇਸ ਦੀ,
ਪਈ ਭੰਬਲ-ਭੂਸੇ ਖਾਂਦੀ ਹੈ।
ਅੱਖੀਆਂ ਚੋਂ ਪਾਣੀ ਵਹਿੰਦਾ ਹੈ,
ਗਿੱਡ ਗੋਡੇ ਗੋਡੇ ਜਾਂਦੀ ਹੈ।

ਨਾ ਖੜਕਾ ਕਿਤਿਓਂ ਹੁੰਦਾ ਹੈ,
ਇਹ ਐਵੇਂ ਬੋਲੀ ਜਾਂਦਾ ਹੈ।
ਝਟ ਹੱਥਾਂ ਵਿਚ ਡੰਗੋਰੀ ਲੈ,
ਖਊਂ ਖਊਂ ਕਰ ਕੇ ਖੜਕਾਂਦਾ ਹੈ।

ਪਰ ਮੰਜਿਓਂ ਹਿੱਲਣ ਜੋਗਾ ਨਹੀਂ,
ਬੈਠਾ ਹੀ ਬੁੜ-ਬੁੜ ਕਰਦਾ ਹੈ।
ਤਦ ਨੂੰਹਾਂ ਪੁੱਤਰ ਕਹਿੰਦੇ ਹਨ,
'ਇਹ ਬੁੱਢੜਾ ਅਜੇ ਨ ਮਰਦਾ ਹੈ'।

ਸਨ ਕਦੇ ਦਿਹਾੜੇ ਇਸ ਦੇ ਵੀ,
ਯੂਸਫ਼ ਦਾ ਇਹ ਵੀ ਸਾਨੀ ਸੀ।
ਬਣ ਬਣ ਕੇ ਇਹ ਵੀ ਬਹਿੰਦਾ ਸੀ,
ਇਸ ਦੀ ਵੀ ਕਦੇ ਜਵਾਨੀ ਸੀ।

ਵਰਿਆਮ ਕਦੇ ਸੀ ਸੁਹਣਾ ਇਹ,
ਕਰ ਲੈਂਦਾ ਸੀ ਜੋ ਕਹਿੰਦਾ ਸੀ।
ਪੁੱਤ ਹੱਥੀਂ ਛਾਵਾਂ ਕਰਦੇ ਸਨ,
ਇਹ ਜਿਥੇ ਵੀ ਜਾ ਬਹਿੰਦਾ ਸੀ।

ਨਾ ਇਸ ਦੀ ਬੱਝੀ ਖੁਲ੍ਹਦੀ ਸੀ,
ਇਸ ਦੀ ਹੀ ਘਰ ਵਿਚ ਚਲਦੀ ਸੀ।
ਇਸ ਅੱਗੇ ਸਾਰੇ ਟੱਬਰ ਚੋਂ,
ਨਾ ਦਾਲ ਕਿਸੇ ਦੀ ਗਲਦੀ ਸੀ।

ਜਿਤਨੇ ਵੀ ਘਰ ਦੇ ਜੀ ਹੈਸਨ,
ਏਸੇ ਨੂੰ ਜੀ ਜੀ ਕਰਦੇ ਸਨ।
ਇਹ ਆਪਣੇ ਘਰ ਦਾ ਰਾਜਾ ਸੀ,
ਸਭ ਇਸ ਦਾ ਪਾਣੀ ਭਰਦੇ ਸਨ।

ਅੱਜ ਉਹਨਾਂ 'ਚੋਂ ਇਸ ਬੁੱਢੜੇ ਦਾ,
ਇੱਕ ਵੀ ਨਾ ਦਰਦ ਵੰਡਾਂਦਾ ਹੈ।
ਕੁਝ ਆਖੇ ਤਾਂ ਇਹ ਕਹਿੰਦੇ ਹਨ,
'ਇਹ ਐਵੇਂ ਹੀ ਕੰਨ ਖਾਂਦਾ ਹੈ'।

ਜੇ ਸੁਣ ਵੀ ਲੈਣ ਭਲਾ ਕਿਧਰੇ,
ਤਦ ਘੇਸਲ ਹੀ ਵੱਟ ਜਾਂਦੇ ਹਨ।
ਇਹ 'ਪਾਣੀ ਪਾਣੀ' ਕਰਦਾ ਹੈ,
ਉਹ ਐਵੇਂ ਹੀ ਟਰਕਾਂਦੇ ਹਨ।

ਹੁਣ ਇਸ ਦੀ ਘਰ ਵਿਚ ਲੋੜ ਨਹੀਂ,
ਢਾਰੇ ਵਿਚ ਘੜੀਆਂ ਕੱਟਦਾ ਹੈ।
ਜੇ ਕੁੱਤਾ ਵੀ ਟੁੱਕ ਖੋਹਣ ਲੱਗੇ,
ਉਹ ਵੀ ਨਾ ਇਸ ਤੋਂ ਹੱਟਦਾ ਹੈ।

ਅੰਨ ਪਾਣੀ ਇਸ ਨੂੰ ਦੋ ਵੇਲੇ,
ਇਕ ਘੁੰਡ ਵਾਲੀ ਅਪੜਾਂਦੀ ਹੈ।
ਕੁਝ ਖਾਂਦਾ ਕੁਝ ਸੁੱਟ ਛੱਡਦਾ ਹੈ,
ਇਸ ਦੀ ਇਉਂ ਲੰਘਦੀ ਜਾਂਦੀ ਹੈ।

ਬੈਠਾ ਹੈ ਝਿੱਕੀ ਮੰਜੀ ਤੇ,
ਇਕ ਖੁੱਥੜ ਜਿਹਾ ਸਿਰ੍ਹਾਣਾ ਹੈ,
ਇਕ ਗਾਰੇ ਵਰਗਾ ਪਰਨਾ ਹੈ,
ਇਕ ਭੂਰਾ ਬੜਾ ਪੁਰਾਣਾ ਹੈ।

ਜਾਂ ਮੰਜੀ ਉੱਤੇ ਵਿਛਿਆ ਹੈ,
ਪੌਣਾ ਗਜ਼ ਟੋਟਾ ਬੋਰੀ ਦਾ।
ਇਸ ਵੇਲੇ ਮਰਦੇ ਬੁੱਢੜੇ ਨੂੰ,
ਦੂਜਾ ਹੈ ਸਾਥ ਡੰਗੋਰੀ ਦਾ।

ਪਾਵੇ ਦੇ ਲਾਗੇ ਧਰੀ ਹੋਈ,
ਜਾਂ ਇਕ ਪਿੱਤਲ ਦੀ ਬਾਟੀ ਹੈ।
ਜਾਂ ਪੈਰਾਂ ਦੇ ਵੱਲ ਪਈ ਹੋਈ,
ਇਕ ਪੱਗ ਪੁਰਾਣੀ ਪਾਟੀ ਹੈ।

ਹੁਣ ਇਸ ਦੀ ਇਹੋ ਪੂੰਜੀ ਹੈ,
ਉਹ ਦਿਨ ਨਹੀਂ ਰਹੇ ਵਿਚਾਰੇ ਤੇ।
ਪਏ ਵੇਖਣ ਵਾਲੇ ਕਹਿੰਦੇ ਨੇ,
ਇਹ ਰੁੱਖ ਹੈ ਖੜਾ ਕਿਨਾਰੇ ਤੇ।

ਪਰ 'ਤੀਰ' ਅਜੇ ਵੀ ਪਿਆ ਪਿਆ,
ਆਸਾਂ ਹੀ ਮਨ ਵਿਚ ਮਿਣਦਾ ਹੈ।
ਉਸ ਢਾਰੇ ਹੇਠਾਂ ਮਰਨ ਦੀਆਂ,
ਦਿਨ ਰਾਤੀਂ ਘੜੀਆਂ ਗਿਣਦਾ ਹੈ।

## 70.

# ਗ਼ਰੀਬ

ਮੇਰਾ ਜਗ ਤੇ ਜੀਵਣ ਕੀ ਏ? ਨਿਰੀਆਂ ਹਾਲ ਦੁਹਾਈਆਂ ਹਨ।
ਦੁਖੜੇ ਹੈਨ ਸਬੰਧੀ ਸੱਕੇ, ਲੋੜਾਂ ਸਭ ਹਮਸਾਈਆਂ ਹਨ।
ਮੇਰੇ ਇਕ ਇਕ ਸਾਹ ਦੇ ਅੰਦਰ, ਥੋੜਾਂ ਲੱਖ ਸਮਾਈਆਂ ਹਨ।
ਦਰਦ-ਦਲੀਲਾਂ ਨੇ ਦਿਲ ਉੱਤੇ, ਆਣ ਛਾਉਣੀਆਂ ਪਾਈਆਂ ਹਨ।
ਲੰਘਾਂ ਕਿਵੇਂ ਚੁਫੇਰੇ ਮੇਰੇ, ਸੌ ਤੰਗੀ ਦੀਆਂ ਖਾਈਆਂ ਹਨ।
ਪੈਸੇ ਦਾ ਪਰਛਾਵਾਂ ਵੀ ਨਹੀਂ, ਬੁੜ੍ਹ ਦੀਆਂ ਧੁੱਪਾਂ ਆਈਆਂ ਹਨ।

ਭੁੱਖ ਦੀ ਆਰੀ ਨਾਲ ਪਿਆ ਮੈਂ, ਉਮਰਾ ਗੇਲੀ ਕੱਟਦਾ ਹਾਂ।
ਲੱਭਦਾ ਨਹੀਂ ਲੱਭੇ ਤਾਂ ਲੈ ਕੇ, ਕਰਜ਼ਾ ਮਹੁਰਾ ਚੱਟਦਾ ਹਾਂ।

ਇਹ ਹੈ ਮੇਰੀ ਕੱਚੀ ਕੁੱਲੀ, ਜਿਸ ਨੂੰ ਢੀਮਾਂ ਲਾਈਆਂ ਹਨ।
ਟੁੱਟੀਆਂ ਕੜੀਆਂ ਬੋਡੀ ਛੱਤਣ, ਥਾਂ ਥਾਂ ਫੋਟਾਂ ਆਈਆਂ ਹਨ।
ਲੋਗੜ ਢਹੇ ਲਰੀਂਦਰੇ ਲੱਥਣ, ਨਾਂ ਨੂੰ ਦੋ ਰਜਾਈਆਂ ਹਨ।
ਨਾ ਹੋਈਆਂ ਨਾਲੋਂ ਵੀ ਵਧ ਕੇ, ਖੁੱਥੜ ਇਹ ਤਲਾਈਆਂ ਹਨ।
ਇਹ ਹਨ ਇਕ ਦੋ ਵਾਣੇ ਮੰਜੇ, ਪੈਂਦਾਂ ਲੀਰਾਂ ਪਾਈਆਂ ਹਨ।
ਕੌਲੀ, ਕੜਛੀ, ਥਾਲੀ, ਗੜਵੀ, ਚਾਰੇ ਇਹ ਪਰਾਈਆਂ ਹਨ।

ਇਹ ਹੈ ਕਾਲੀ ਕੁੰਨੀ ਜਿਸ ਵਿਚ, ਸਾਗ ਅਲੂਣਾ ਧਰਦੇ ਹਾਂ।
ਛੇਕਲ ਤਵਾ ਤੇ ਬੂੜੀ ਝੱਜਰ, ਪਏ ਗੁਜ਼ਾਰਾ ਕਰਦੇ ਹਾਂ।

ਇਹ ਹੈ ਮੇਰੇ ਘਰ ਦੀ ਰਾਣੀ, ਜਿਸ ਲੀਰਾਂ ਲਮਕਾਈਆਂ ਹਨ।
ਇਹ ਹਨ ਦੋ ਕੁੜੀਆਂ ਮੁਟਿਆਰਾਂ, ਖ਼ਰਚ ਖੁਣੋਂ ਅਣ-ਵਿਆਹੀਆਂ ਹਨ।
ਇਹ ਹੈ ਇਕ ਅੱਖੀਆਂ ਦਾ ਚਾਨਣ, ਜਿਸ ਦੀਆਂ ਅੱਖਾਂ ਆਈਆਂ ਹਨ।
ਦਾਰੂ ਦਰਮਲ ਰੱਬ ਦਾ ਨਾਂ ਹੈ, ਏਡੀਆਂ ਬੇ-ਪਰਵਾਈਆਂ ਹਨ।
ਰੱਤ ਵਿਚ ਰੱਤੀ ਮੋਹ ਨਹੀਂ ਅੱਜ, ਮੂੰਹ ਭੁਆ ਲਏ ਭਾਈਆਂ ਹਨ।
ਪੱਗਾਂ ਜਿਨ੍ਹਾਂ ਵਟਾਈਆਂ ਸਨ, ਅੱਜ ਅੱਖੀਆਂ ਉਨ੍ਹਾਂ ਵਟਾਈਆਂ ਹਨ।

ਮੇਰੀ ਇੱਕ ਇੱਕ ਗੱਲ ਦੇ ਅੰਦਰ, ਸੱਜਣਾ! ਸੌ ਸੌ ਰੋਣੇ ਹਨ।
ਇੱਕ ਮੇਰਾ ਸਿਰ ਖਿੱਦੋ ਹੈ ਪਰ, ਸੌ ਕਿਸਮਤ ਦੇ ਟੋਣੇ ਹਨ।

ਮੈਲੇ ਮੈਲੇ ਚੁੰਨੀਆਂ ਝੱਗੇ, ਥਾਂ ਥਾਂ ਟਾਕੀਆਂ ਲਾਈਆਂ ਹਨ।
ਮੇਰੇ ਭੋਲੇ ਬਾਲਾਂ ਦੇ ਲਈ, ਇਹੋ ਹੀ ਪੱਟ ਦਰਿਆਈਆਂ ਹਨ।
ਸੁੱਕੇ ਟੁੱਕਰ ਚੱਬ ਕੇ ਸਮਝਣ, ਸਾਡੇ ਲਈ ਖਤਾਈਆਂ ਹਨ।
ਮਿਸਰੀ ਦੀ ਥਾਂ ਲੂਣ ਸਹਿਕਵਾਂ, ਮਿਰਚਾਂ ਹੀ ਮਠਿਆਈਆਂ ਹਨ।
ਚੜ੍ਹ ਚੜ੍ਹ ਘਟਾਂ ਕੰਗਾਲੀ ਦੀਆਂ, ਸਿਰ ਮੇਰੇ ਤੇ ਆਈਆਂ ਹਨ।
ਪਰ ਉਸ ਦੇ ਸ਼ੁਕਰਾਨੇ ਅੰਦਰ, ਸਿਰ ਤੋਂ ਸਭ ਲੰਘਾਈਆਂ ਹਨ।

ਜਿਸ ਜੀਵਨ ਤੋਂ ਦੁਨੀਆਂ ਸਾਰੀ, ਕੰਨੀਂ ਪਈ ਕਤਰਾਂਦੀ ਹੈ।
'ਤੀਰ' ਉਸੇ ਦੀ ਬੀਤੀ ਪਿਛਲੀ, ਅਗਲੀ ਲੰਘਦੀ ਜਾਂਦੀ ਹੈ।



# 71.

## ਬਰਸਾਤ ਦਾ ਗੀਤ

ਸੜਦੇ ਪਰਾਣੀਆਂ ਨੇ, ਦਿੱਤੀ ਜਦੋਂ ਦੁਹਾਈ।
ਹੇ ਪਾਣੀਆਂ ਦੇ ਸਾਂਈਆਂ! ਹੈ ਨੱਕ ਜਾਨ ਆਈ।
ਇਹ ਲੰਬ ਲੋ ਦੀ ਲੂਹਣੀ, ਫੁੱਲਾਂ ਨੂੰ ਫੂਕਦੀ ਹੈ।
ਬੁਲਬੁਲ ਨਾ ਬੋਲਦੀ ਹੈ, ਕੋਇਲ ਨਾ ਕੂਕਦੀ ਹੈ।
ਦੁਨੀਆਂ ਤੇ ਭੇਜ ਛੇਤੀ, ਉਹ ਠੰਢ ਪਾਣ ਵਾਲੀ।
ਰੋਂਦੇ ਹਸਾਣ ਵਾਲੀ, ਉਜੜੇ ਵਸਾਣ ਵਾਲੀ।

ਇੰਦਰ ਦੇ ਅੰਦਰੇ ਨੂੰ, ਲੱਗੀ ਤੇ ਕਹਿਣ ਲੱਗਾ।
ਗਰਮੀ ਤੋਂ ਜਗਤ ਸਤਿਆ, ਭੁੰਜੇ ਹੈ ਲਹਿਣ ਲੱਗਾ।
ਮੇਘਾਂ ਨੂੰ ਹੁਕਮ ਹੋਇਆ, ਬਰਸਾਤ ਨੂੰ ਸ਼ਿੰਗਾਰੋ।
ਦੁਨੀਆਂ ਉੱਤੇ ਲਿਜਾ ਕੇ, ਉਸ ਨੂੰ ਹੁਣੇ ਉਤਾਰੋ।
ਸਭ ਤੜਫਦੇ ਪਰਾਣੀ, ਡਾਢੀ ਹੈ ਔੜ ਲੱਗੀ।
ਗਰਮੀ ਗੁਸੈਲ ਜੱਗ ਨੂੰ, ਹੈ ਕਰਨ ਚੌੜ ਲੱਗੀ।

ਮੇਘਾਂ ਨੇ ਮੰਨ ਆਖਾ, ਬਰਸਾਤ ਆ ਸ਼ਿੰਗਾਰੀ,
ਅੰਬਰ ਦੇ ਰਾਹੀਂ ਕੀਤੀ, ਜਲੂਸ ਦੀ ਤਿਆਰੀ।
ਵਾਜੇ ਤੇ ਢੋਲ ਵੱਜੇ, ਤੁਰੀਆਂ ਹਵਾ ਵਜਾਏ।
ਰਾਹਾਂ ਚਿ ਪੱਟ ਖਿਲਰੇ, ਬੂਹੇ ਝੜਾਂ ਬਣਾਏ।
ਬਹਿ ਪਉਣ ਪਾਲਕੀ ਤੇ, ਉਹ ਰੂਪ ਮਾਣ ਵਾਲੀ।
ਉਪਰੋਂ ਹਿਠਾਂਹ ਨੂੰ ਆਈ, ਦੁਨੀਆਂ ਨੂੰ ਭਾਣ ਵਾਲੀ।

ਦੱਗੜ ਦੱਗੜ ਸੁਣੀਵੇ, ਟਪਕਾਰ ਘੋੜਿਆਂ ਦੀ।
ਬਿਜਲੀ ਦੀ ਆਤਸ਼ਬਾਜ਼ੀ, ਤੇ ਟਾਹਰ ਘੋੜਿਆਂ ਦੀ।

ਝੰਡੇ ਤੇ ਝੰਡੀਆਂ ਦੀ, ਬਣਤਰ ਬਣੀ ਬਣਾਈ,
ਕੁਦਰਤ ਵੀ ਆਪ ਲੈ ਕੇ, ਜਲੂਸ ਨਾਲ ਆਈ।
ਵੱਸੇ ਗੜੇ ਨੇ ਚਿੱਟੇ, ਭਾਵੇਂ ਜਗਤ ਦੇ ਭਾਣੇ।
ਕੁਦਰਤ ਨੇ ਪਰ ਖਿਲਾਰੇ, ਇਹ ਅੰਬਰੀ ਮਖਾਣੇ।

ਜਾਂ ਬੁਲਬੁਲੇ ਉਠਾਏ, ਕਣੀਆਂ ਦੀ ਦੂ-ਬੂ-ਦੂ ਨੇ,
ਸ਼ਾਇਰ ਵੀ ਬੋਲ ਉਠਿਆ, ਢੱਠੇ ਇਹ ਘੁੰਗਰੂ ਨੇ।
ਬੱਦਲ ਦੀ ਸੁੰਦਰੀ ਨੇ, ਛੰਡੇ ਜਾਂ ਪੈਰ ਦੋਵੇਂ।
ਇਹ ਝਾਂਜਰਾਂ ਤੋਂ ਝੜ ਕੇ, ਭੁੰਜੇ ਪਏ ਨੇ ਓਵੇਂ।
ਕੁਦਰਤ ਜਾਂ ਇਹ ਪਤਾਸੇ, ਖ਼ੁਸ਼ੀਆਂ ਦੇ ਵੰਡਦੀ ਹੈ।
ਬੱਝੀ ਇਹ ਗੰਢ ਹੀ ਜਾਂ, ਪਾਣੀ ਦੀ ਪੰਡ ਦੀ ਹੈ।

ਅੰਮ੍ਰਿਤ ਦੀ ਦੇਹੀ ਵਾਲੀ, ਬਰਸਾਤ ਆਣ ਲੱਗੀ।
ਉਹ ਅੰਮ੍ਰਿਤ ਦੇ ਸੋਮੇ, ਖੁੱਲ੍ਹੇ ਵਗਾਣ ਲੱਗੀ।
ਰਾਣੀ ਨੇ ਭੋਂ ਨੂੰ ਕੀਤਾ, ਜਾਂ ਦਾਨ ਮੋਤੀਆਂ ਦਾ।
ਦਿੱਤਾ ਵਸਾ ਚੁਫੇਰੇ, ਜਹਾਨ ਮੋਤੀਆਂ ਦਾ।
ਕਾਇਆਂ ਦੁਨੀ ਨੇ ਪਲਟੀ, ਖ਼ੁਸ਼ੀ ਪਈ ਮਨਾਏ।
ਲੈ ਹਾਰ ਮੋਤੀਆਂ ਦੇ, ਕਲੀਆਂ ਫੁੱਲਾਂ ਨੇ ਪਾਏ।

ਕੁੜੀਆਂ ਦੇ ਝੁੰਡ ਥਾਂ ਥਾਂ, ਪੀਂਘਾਂ ਘੂਕਾਣ ਲੱਗੇ।
ਨੈਆਂ, ਤਲਾ ਤੇ ਗਭਰੂ, ਹੱਸਦੇ ਨਹਾਣ ਲੱਗੇ।
ਲੋਆਂ ਚਿ ਲੂਸਦੀ ਸੀ, ਹੁਣ ਠਰ ਗਈ ਲੁਕਾਈ।
ਕਣੀਆਂ ਦੀ ਕਿਣ ਮਿਣੀ ਇਹ, ਖ਼ੁਸ਼ੀਆਂ ਨੂੰ ਲੈ ਕੇ ਆਈ।
ਗਰਮੀ ਏ 'ਤੀਰ' ਹੋਈ, ਵਤਨਾਂ ਨੂੰ ਜਾਣ ਵਾਲੀ।
ਬਰਸਾਤ ਆ ਗਈ ਹੈ, ਸਾੜਾਂ ਮਿਟਾਣ ਵਾਲੀ।



# 72.

## ਮੁਸੀਬਤਾਂ

ਮਾਰਿਆ ਮੁਸੀਬਤਾਂ ਇੱਕ ਫੁੱਟ ਫੁੱਟ ਰੋਇਆ,
ਰੱਬ ਮੇਰੇ ਲਈ ਹੀ ਬਣਾਈਆਂ ਨੇ ਮੁਸੀਬਤਾਂ।
ਕਾਣੀ ਵੰਡ ਕੀਤੀ ਏ ਵਿਧਾਤਾ ਨੇ ਵੀ ਮੇਰੇ ਨਾਲ,
ਚੁਣ ਮੇਰੇ ਪਲੇ ਸਭੇ ਪਾਈਆਂ ਨੇ ਮੁਸੀਬਤਾਂ।
ਪੀੜਾਂ ਦੇ ਪੰਘੂੜੇ ਵਿਚ ਭਾਗ ਪਰਚਾਉਣ ਮੈਨੂੰ,
ਹੋਣੀ ਮੇਰੇ ਹੇਠ ਵੀ ਵਿਛਾਈਆਂ ਨੇ ਮੁਸੀਬਤਾਂ।
ਸਾਥਣਾਂ ਸਹੇਲੀਆਂ ਨੇ, ਉਮਰੋਂ ਵੀ ਹਾਣਨਾਂ ਨੇ,
ਨਿੱਕਿਆਂ ਤੋਂ ਨਾਲ ਮੈਂ ਖਿਡਾਈਆਂ ਨੇ ਮੁਸੀਬਤਾਂ।

ਘੜੀ ਪਲ ਰਹਿੰਦੀਆਂ ਨਹੀਂ ਕਿਸੇ ਵੇਲੇ ਵੱਖ ਮੈਥੋਂ,
ਮੇਰੀਆਂ ਅਜਿਹੀਆਂ ਸਧਰਾਈਆਂ ਨੇ ਮੁਸੀਬਤਾਂ।
ਮੈਨੂੰ ਗੱਲਵਕੜੀ ਪਾ ਬੈਠੀਆਂ ਨੇ, ਜਦੋਂ ਲਾਹਵਾਂ,
'ਨਾ ਵਿਛੋੜ' ਦੇਂਦੀਆਂ ਦੁਹਾਈਆਂ ਨੇ ਮੁਸੀਬਤਾਂ।
ਤੋਤੇ ਵਾਂਗ ਪਿਆਰ ਨਾਲ ਪਾਲ ਪਾਲ ਰੱਖੀਆਂ ਨੇ,
ਏਸ ਦਿਹ ਦੇ ਪਿੰਜਰੇ 'ਚਿ ਪਾਈਆਂ ਨੇ ਮੁਸੀਬਤਾਂ।
ਸੱਜਰੀ ਵਿਆਹੀ ਵਾਂਙੂ ਆਈਆਂ ਮੈਂ ਵੀ 'ਜੀ ਆਖ',
ਚੁੱਕ ਸਿਰ ਪੀੜ੍ਹੇ ਤੇ ਬਹਾਈਆਂ ਨੇ ਮੁਸੀਬਤਾਂ।

ਇੱਕ ਦੋ ਚਾਰ ਪੰਜ ਸੱਤ ਅੱਠ ਦਸ ਨਹੀਂ,
ਸੈਆਂ ਮੇਰੇ ਨਾਲ ਹਮਸਾਈਆਂ ਨੇ ਮੁਸੀਬਤਾਂ।
ਸੁੱਖਾਂ ਵਾਲੀ ਰਾਤ ਵਿਚ ਥਾਪੜ ਸਵਾਲੀਆਂ ਜਾਂ,
ਝੱਟ ਮੇਰੇ ਦੋਖੀਆਂ ਜਗਾਈਆਂ ਨੇ ਮੁਸੀਬਤਾਂ।
ਮੇਰਿਆਂ ਸ਼ਰੀਕਾਂ ਮੈਨੂੰ ਰੋਂਵਦੇ ਨੂੰ ਵੇਖਿਆ ਜਾਂ,
ਬੂਹੇ ਤੇ ਖਲ੍ਹਾਰ ਕੇ ਹਸਾਈਆਂ ਨੇ ਮੁਸੀਬਤਾਂ।
ਕੱਲੀ ਮੇਰੀ ਜਿੰਦੜੀ ਤੇ ਦੂਤੀਆਂ ਨੇ ਕਹਿਰ ਕੀਤਾ,
ਵਾਂਗ ਟਿੱਡੀ-ਦਲ ਦੇ ਚੜ੍ਹਾਈਆਂ ਨੇ ਮੁਸੀਬਤਾਂ।

ਦੁਸ਼ਮਨਾਂ ਨੂੰ ਦਾਅ ਲੱਭਾ ਜੱਗ ਵਿਚ ਨਾਲ ਮੇਰੇ,
ਵਲ-ਪੇਚ ਦੱਸ ਕੇ ਲੜਾਈਆਂ ਨੇ ਮੁਸੀਬਤਾਂ।

ਘੂਰ ਘੂਰ ਵਿੰਹਦੀਆਂ ਨੇ ਮੇਰੇ ਵਲੇ ਮੌਤ ਵਾਂਙੂ,
ਰੱਤ ਮੇਰੀ ਦੀਆਂ ਇਹ ਤਿਹਾਈਆਂ ਨੇ ਮੁਸੀਬਤਾਂ।
ਝੁੱਗੀ ਪਾਈ ਅੱਕ ਕੇ ਝਮੇਲਿਆਂ ਦੀ ਝੰਗੀ ਵਿਚ,
ਉਥੇ ਵੀ ਨਸੀਬਾਂ ਚਾ ਪੁਚਾਈਆਂ ਨੇ ਮੁਸੀਬਤਾਂ।
ਲੱਖਾਂ ਅੱਗੇ ਹਾੜ੍ਹੇ ਕਢੇ, ਦੁੱਖ ਰੋਏ ਦੁੱਖੀ ਹੋ ਕੇ,
ਕਿਸੇ ਵੀ ਨਾ ਮੇਰੀਆਂ ਘਟਾਈਆਂ ਨੇ ਮੁਸੀਬਤਾਂ।

ਜਦੋਂ ਦੀਆਂ ਆਣ ਮੇਰਾ ਬੂਹਾ ਮੱਲ ਬੈਠੀਆਂ ਨੇ,
ਹਟੀਆਂ ਨਾ, ਕਿੰਨੀਆਂ ਹਟਾਈਆਂ ਨੇ ਮੁਸੀਬਤਾਂ।
ਲੋਕਾਂ ਦੇ ਗਵਾਂਢ ਸੁੱਖ, ਸ਼ਾਂਤੀ, ਪਿਆਰ ਵਸਦੇ ਨੇ,
ਰੱਬ ਮੇਰੇ ਬੂਹੇ ਤੇ ਵਸਾਈਆਂ ਨੇ ਮੁਸੀਬਤਾਂ।
ਜਿਨ੍ਹਾਂ ਨਾਲ ਨੇਹੁੰ ਲਾਇਆ, ਉਨ੍ਹਾਂ ਵੀ ਨਾ ਘੱਟ ਕੀਤੀ,
ਜ਼ਰਬ ਦੇ ਦੇ ਹੋਰ ਵੀ ਵਧਾਈਆਂ ਨੇ ਮੁਸੀਬਤਾਂ।
ਵੇਖ ਕੇ ਬੀਮਾਰ ਮੈਨੂੰ ਸੱਜਣਾਂ ਦਵਾਲੇ ਮੇਰੇ,
ਰਾਖੀ ਮੇਰੀ ਲਈ ਵੀ ਮੰਗਾਈਆਂ ਨੇ ਮੁਸੀਬਤਾਂ।

ਮਿੱਤਰਾਂ ਨੇ ਮੇਲਿਆਂ ਤੇ ਮੇਰੇ ਵਲ ਢੋਏ ਘੱਲੇ,
ਲੌ ਜੀ ਮੈਨੂੰ ਆਈਆਂ ਮਠਿਆਈਆਂ ਨੇ ਮੁਸੀਬਤਾਂ।
ਦਿਲ ਵਾਲੇ ਦੁਖ ਦੱਸ, ਕਿਹਾ ਕੋਈ ਦਾਰੂ ਕਰੋ,
ਕਹਿਣ ਲਗੇ ਤੇਰੀਆਂ ਦਵਾਈਆਂ ਨੇ ਮੁਸੀਬਤਾਂ।
ਵੰਡ ਵੰਡ ਥੱਕਾ ਹਾਂ ਮੈਂ, ਕਿਸੇ ਤਰ੍ਹਾਂ ਘੱਟ ਹੋਣ,
ਮੁੜ ਜਦੋਂ ਵੇਖਾਂ ਤਾਂ ਸਵਾਈਆਂ ਨੇ ਮੁਸੀਬਤਾਂ।
ਦੁੱਖਾਂ ਵਾਲੀ ਲੋਰੀ ਮੈਨੂੰ, ਦੇਂਦੀਆਂ ਨੇ ਦਿਨੇ ਰਾਤੀਂ,
ਮੈਨੂੰ ਰੱਬ ਦਿੱਤੀਆਂ ਇਹ ਦਾਈਆਂ ਨੇ ਮੁਸੀਬਤਾਂ।

ਘਰ ਮੇਰੇ ਦਿਲ ਦੇ ਜਾਂ ਦੁੱਖ ਬੱਚੇ ਜੰਮਦੇ ਨੇ,
ਆ ਆ ਮੈਨੂੰ ਦੇਂਦੀਆਂ ਵਧਾਈਆਂ ਨੇ ਮੁਸੀਬਤਾਂ।
ਯਾਦ ਵਾਲੀ ਕੋਠੀ ਵਿਚੋਂ ਕਦੇ ਬਾਹਰ ਹੁੰਦੀਆਂ ਨਹੀਂ,
ਰੱਬ ਜਾਣੇ ਕਿਉਂ ਸ਼ਰਮਾਈਆਂ ਨੇ ਮੁਸੀਬਤਾਂ।
ਫੇਰ ਮੰਨ ਪੈਂਦੀਆਂ ਨੇ, ਆਪੇ ਮੇਰੇ ਮਨ ਨਾਲ,
ਲੱਖਾਂ ਵਾਰੀ ਭਾਵੇਂ ਮੈਂ ਰੁਸਾਈਆਂ ਨੇ ਮੁਸੀਬਤਾਂ।
ਹੱਥੀਂ ਸੁੱਖਾਂ ਮੇਰਿਆਂ ਨੂੰ ਮਾਰ ਦਿੱਤੇ ਜੰਦਰੇ ਨੇ,
ਦੁੱਖਾਂ ਹੱਥ ਕੁੰਜੀਆਂ ਫੜਾਈਆਂ ਨੇ ਮੁਸੀਬਤਾਂ।

ਫੇਰ ਫੇਰ ਦਿਲ ਦੀ ਚਰਖੜੀ ਨੂੰ ਫੂਕ ਰਹੀਆਂ,
ਮੇਰੇ ਲਈ ਚਲਦੀਆਂ ਹਵਾਈਆਂ ਨੇ ਮੁਸੀਬਤਾਂ।
ਸਮੇਂ ਦਿਆਂ ਹੇਰਾਂ-ਫੇਰਾਂ ਬੂਹੇ ਖੋਲ੍ਹ ਦਾਗਾਂ ਵਾਲੇ,
ਨਵੀਆਂ ਤੋਂ ਨਵੀਆਂ ਵਿਖਾਈਆਂ ਨੇ ਮੁਸੀਬਤਾਂ।
ਹੱਡ ਵੈਰ ਮੇਰੇ ਨਾਲ ਪਾ ਲਿਆ ਏ ਮੁੱਢੋਂ ਇਹਨਾਂ,
ਜਿਹੀਆਂ ਕਿਸੇ ਚੰਦਰੇ ਪੜ੍ਹਾਈਆਂ ਨੇ ਮੁਸੀਬਤਾਂ।
ਰੋਵਾਂ ਜਦੋਂ ਦੁੱਖੀ ਹੋ ਕੇ, ਹੱਸਦੀਆਂ ਨੇ ਅੱਗੋਂ ਮੈਨੂੰ,
ਮੈਂ ਹਾਂ ਜਿਵੇਂ ਦਿਉਰ, ਭਰਜਾਈਆਂ ਨੇ ਮੁਸੀਬਤਾਂ।

ਚੋਲਾ ਮੇਰੀ ਦੇਹੀ ਵਾਲਾ, ਧੋ ਧੋ ਧੁੱਪੇ ਰੱਖਿਆ ਨੇ,
ਤੰਦਾਂ ਸਭ ਇਹਦੀਆਂ ਸੁਕਾਈਆਂ ਨੇ ਮੁਸੀਬਤਾਂ।
ਅੱਠੇ ਪਹਿਰ ਇਕ ਟੱਕ ਨੈਣਾਂ ਵਾਲੀ ਜੋਗ ਜੋ ਕੇ,
ਪਾਣੀ ਵਾਂਗ ਸਿਰ ਤੋਂ ਲੰਘਾਈਆਂ ਨੇ ਮੁਸੀਬਤਾਂ।
ਸੁਹਲ ਫੁੱਲ ਮੇਰੀ ਇਹ ਮਲੂਕ ਜਿਹੀ ਜਿੰਦੜੀ ਸੀ,
ਕੰਡੇ ਵਾਂਗ ਰੱਬ ਨਾਲ ਲਾਈਆਂ ਨੇ ਮੁਸੀਬਤਾਂ।
ਲੋਕਾਂ ਖਟੇ ਸੁੱਖ ਨੇ ਜਹਾਨ ਦੀਆਂ ਖੱਟੀਆਂ ਚੋਂ,
ਮਾਰ ਮਾਰ ਜਿੰਦ ਮੈਂ ਕਮਾਈਆਂ ਨੇ ਮੁਸੀਬਤਾਂ।

ਭੋਰ ਭੋਰ ਖਾਵਾਂ ਚਟਖਾਰੇ ਲਾ ਲਾ ਹਉਕਿਆਂ ਦੇ,
ਮੈਨੂੰ ਰੱਬ ਘੱਲੀਆਂ ਖਤਾਈਆਂ ਨੇ ਮੁਸੀਬਤਾਂ।
ਖਾਂਦੇ ਖਾਂਦੇ ਵਾਧਾ ਕੀਤਾ ਦਸ ਗੁਣਾਂ ਹੋਰ ਇਹਨਾਂ,
ਜਾਣ ਜਾਣ ਜ਼ਿੱਦ ਉੱਤੇ ਆਈਆਂ ਨੇ ਮੁਸੀਬਤਾਂ।
ਹਾਥੀ ਮੇਰੀ ਜ਼ਿੰਦਗੀ ਦਾ, ਪੈਂਡੇ ਪਿਆ ਹੁੱਟ ਗਿਆ,
ਅਜੇ ਵੀ ਨਾ ਰਤੀ ਘਬਰਾਈਆਂ ਨੇ ਮੁਸੀਬਤਾਂ।
ਭੇਦ ਵਾਲੀ ਪੋਟਲੀ ਚਿ ਸਾਂਭ ਸਾਂਭ ਰੱਖੀਆਂ ਸੀ,
ਢੇਰ ਚਿਰ ਜੱਗ ਤੋਂ ਲੁਕਾਈਆਂ ਨੇ ਮੁਸੀਬਤਾਂ।
ਦਸਾਂ ਕੀ ਮੈਂ ਤੈਨੂੰ 'ਤੀਰ', ਦੁੱਖਾਂ ਵਾਲੇ ਬੋਹਲ ਵਿਚੋਂ,
ਦਾਣਾ ਦਾਣਾ ਚੁਗ ਇਹ ਵਿਖਾਈਆਂ ਨੇ ਮੁਸੀਬਤਾਂ।



# 73.

# ਮਾਂ ਪੁੱਤਰ

[ਅੰਜਾਣਾ ਪੁੱਤਰ, ਮੋਈ ਮਾਂ ਨੂੰ ਜੀਂਵਦੀ ਸੁੱਤੀ ਸਮਝ ਕੇ ਆਖਦਾ ਹੈ।]

ਅੱਜ ਕਿਉਂ ਨਹੀਂ ਆਉਂਦੀ ਜਾਗ ਤੈਨੂੰ,
ਵੇਖਾਂ ਪਿਆ ਝੰਜੋੜਦਾ ਹਾਂ ਨੀ ਮਾਂ।
ਉੱਠ! ਉੱਠਾ ਨਾ! ਸੁੱਤੀ ਏਂ ਢੇਰ ਚਿਰ ਦੀ,
ਮੈਂ ਕਦੋਕਣਾ ਤੈਨੂੰ ਜਗਾਂ ਨੀ ਮਾਂ।
ਉੱਠ! ਉੱਠ ਨਾ! ਉੱਠ ਨਾ! ਉੱਠ ਵੀ ਨਾ,
ਉੱਠ! ਉੱਠ ਨਾ! ਉੱਠ ਨਾ! ਮਾਂ ਨੀ ਮਾਂ।
ਕੀ ਤੂੰ! ਸਦਾ ਦੀ ਨੀਂਦਰੇ ਸੌਂ ਗਈ ਏਂ?
ਨਹੀਂ ਜਾਗਦੀ ਸੁੱਤੀਏਂ ਤਾਂ? ਨੀ ਮਾਂ।

ਤੇਰੇ ਪਿਆਰ ਵਿਚ ਉੱਠ ਕੇ ਵੇਖ ਤਾਂ ਸਹੀ,
ਪਿਆ ਗੰਗਾ ਤੇ ਜਮਨਾ ਵਗਾਂ ਨੀ ਮਾਂ।
ਕਿਉਂ ਨਹੀਂ ਬੋਲਦੀ? ਹੋ ਗਿਆ ਕੀ ਤੈਨੂੰ?
ਦਸ ਕਿਸ ਤਰ੍ਹਾਂ ਤੈਨੂੰ ਬੁਲਾਂ? ਨੀ ਮਾਂ।
ਕੀ ਤੂੰ! ਅੱਜ ਤੋਂ ਚੱਲੀ ਏਂ ਟੁਰ ਏਥੋਂ,
ਕਿਸੇ ਵੱਖਰੇ, ਓਪਰੇ ਥਾਂ ਨੀ ਮਾਂ?
ਲੋਕੀਂ ਆਖਦੇ 'ਮਰ ਗਈ ਮਾਂ ਤੇਰੀ',
ਵੇਖੀਂ! 'ਸੱਚੀ ਮੁੱਚੀ ਮਰੀਂ ਨਾ' ਨੀ ਮਾਂ।

ਕੌਣ ਕਰੇਗਾ ਮੇਰੇ ਤੇ ਬਿਨ੍ਹਾਂ ਤੇਰੇ,
ਮੋਹ, ਹਿਤ, ਪਿਆਰ ਦੀ ਛਾਂ ਨੀ ਮਾਂ।
ਮੈਨੂੰ ਟੁੱਕ ਵੀ ਕਿਸੇ ਨਹੀਂ ਮੂਲ ਦੇਣਾ,
ਹੱਥੋਂ ਖੋਹ ਲੈ ਜਾਣਗੇ ਕਾਂ ਨੀ ਮਾਂ।
ਕਿਸੇ ਮੇਰੀਆਂ ਜੂੰਆਂ ਵੀ ਧੂਹਣੀਆਂ ਨਹੀਂ,
ਸਗੋਂ ਪਏਗੀ ਖੁਰਕ ਤੇ ਪਾਂ ਨੀ ਮਾਂ।
ਮੈਨੂੰ ਦੱਸ ਨਾ! ਛੱਡ ਕੇ ਗੋਦ ਤੇਰੀ,
ਕਿਹੜੀ ਮਾਂ ਦੇ ਕੋਲ ਮੈਂ ਜਾਂ? ਨੀ ਮਾਂ।

ਐਧਰ ਉੱਠ ਕੇ ਵੇਖ ਨਾ ਚੁਲ੍ਹ ਚੌਂਕਾ,
ਕਰੇ ਬਾਝ ਤੇਰੇ ਭਾਂ-ਭਾਂ ਨੀ ਮਾਂ।
ਇੱਧਰ ਮੈਂ ਰੋਵਾਂ, ਉੱਧਰ ਭੈਣ ਤੜਫੇ,
ਨਾਲੇ ਓਦਰੀ ਉ ਗੋਰੀ ਗਾਂ ਨੀ ਮਾਂ।
ਮੁੜ ਮੁੜ ਕੇ ਤੈਨੂੰ ਈ ਵੇਖਦੀ ਹੈ,
ਘੜੀ ਘੜੀ ਕਰਦੀ 'ਬਾਂ ਬਾਂ' ਨੀ ਮਾਂ।
ਜੀ! ਜੀ! ਲੱਖਾਂ ਵਾਰੀ ਆਖਦੀ ਸੈਂ,
ਇੱਕ ਵਾਰ ਅੱਜ ਆਖ ਦੇ ਹਾਂ ਨੀ ਮਾਂ।

ਦੱਸ ਉਠ ਕੇ! ਰਤੀ ਕਿ ਬਾਝ ਤੇਰੇ,
ਮੇਰਾ ਵਸੇਗਾ ਕਿਵੇਂ ਗਿਰਾਂ ਨੀ ਮਾਂ।
ਚੰਨਾ, ਹੀਰਿਆ, ਮੱਖਣਾ ਕਹਿ ਕਹਿ ਕੇ,
ਮੇਰੇ ਕੌਣ ਬੁਲਾਏਗਾ ਨਾਂ ਨੀ ਮਾਂ।
ਬਾਲਾਂ ਨਾਲ ਹੀ ਖੇਡਦਾ ਕੁੱਦਦਾ ਮੈਂ,
ਘੜੀ ਢਿੱਲ ਹੀ ਜੇ ਕਦੇ ਲਾਂ ਨੀ ਮਾਂ।
ਤੂੰਹੀਏਂ ਆਖਦੀ ਸੈਂ 'ਮੇਰਾ ਲਾਲ ਆਵੇ',
ਕਾਵਾਂ ਉੱਡ ਮੈਂ ਚੂਰੀਆਂ ਪਾਂ, ਨੀ ਮਾਂ।

ਅੱਜ ਤੜਫਦਾ ਪਿਆ ਈ ਲਾਲ ਤੇਰਾ,
ਜਿਹਨੂੰ ਕਹਿੰਦੀ ਸੈਂ 'ਜਿੰਦ ਘੁਮਾਂ ਨੀ' ਮਾਂ।
ਮੇਰੇ ਕੀਰਨੇ ਸੁਣੇ ਜਾਂ ਮੋਹ ਭਿੱਜੇ,
ਰੋਣ ਛੁਹ ਲਿਆ ਨੈਆਂ ਦਰਿਆਂ ਨੀ ਮਾਂ।
ਅੱਜ ਚੁੱਪ ਵੀ ਨਹੀਂ ਕਰਵਾਂਵਦੀ ਤੂੰ,
ਕਦੇ ਲੈਂਦੀ ਸੈਂ ਪਈ ਬਲਾਂ ਨੀ ਮਾਂ।
ਤੇਰੇ ਨਿੱਘੇ ਤੇ ਠੰਢੇ ਪਿਆਰ ਉੱਤੋਂ,
ਅੱਜ ਪਿਆ ਮੈਂ ਮੋਤੀ ਲੁਟਾਂ ਨੀ ਮਾਂ।

ਮੈਨੂੰ ਦੱਸ ਨਾ ਤੂੰ ਤਾਂ ਉੱਠਦੀ ਨਹੀਂ,
ਕਿਹਨੂੰ ਮੈਂ ਗੱਲਵਕੜੀ ਪਾਂ ਨੀ ਮਾਂ।
ਜੇ ਤੂੰ ਸੱਚਲੀ ਮੁੱਚਲੀ ਮਰ ਗਈਓਂ,
ਮੈਨੂੰ ਝੱਲੇਗੀ ਨਾ ਕੋਈ ਥਾਂ ਨੀ ਮਾਂ।
ਗਈਓਂ ਤੂੰ ਤਾਂ ਘੜੀ ਵਿਚ ਹੋ ਜਾਣੇ,
ਮੇਰੇ ਸੁੱਖ ਸੱਧਰਾਂ ਫੂੰ-ਫਾਂ ਨੀ ਮਾਂ।

ਪਿਤਾ ਉਪਰੋਂ ਉਪਰੋਂ ਪਿਆਰਨਾ ਏਂ,
ਦਿਲੋਂ ਕਹੇਗਾ 'ਨਵੀਂ ਲਿਆਂ' ਨੀ ਮਾਂ।

ਤੇਰੇ ਬਿਨ੍ਹਾਂ ਨਾ ਕਿਸੇ ਪਿਆਰ ਦੇਣਾ,
ਭਾਵੇਂ ਕਿਤਨੇ ਹੌਕੇ ਭਰਾਂ ਨੀ ਮਾਂ।
ਰੋਣ ਵਾਸਤੇ ਪੁੱਤ ਨੂੰ ਛੱਡ ਜਾਣਾ,
ਹੋਇਆ ਕਿੱਧਰ ਦਾ ਇਹ ਨਿਆਂ ਨੀ ਮਾਂ।
ਮੈਨੂੰ ਆਪਣੇ ਨਾਲ ਈ ਲੈ ਚੱਲੀਂ,
ਤੈਨੂੰ ਵਾਸਤੇ ਪਾਂਵਦਾ ਹਾਂ ਨੀ ਮਾਂ।
ਰੁੱਲਣ ਲਈ ਨਾ ਜੱਗ ਤੇ ਛੱਡ ਜਾਵੀਂ,
'ਤੀਰ' ਪਿਆ ਨਾ ਦੁੱਖਾਂ ਦੇ ਖਾਂ ਨੀ ਮਾਂ।



# 74.

## ਖਿੰਡੇ ਬੱਦਲ

ਵਿਰਲੇ ਵਿਰਲੇ ਟਾਵੇਂ ਟਾਵੇਂ ਬੁੱਲਿਆਂ ਆਣ ਖਿੰਡਾਏ।
ਜਾਪਣ ਜਿਵੇਂ ਕਪਾਹ ਦੇ ਧੋਹੜੇ, ਜੱਟੀਆਂ ਸੁੱਕਣੇ ਪਾਏ।
ਜਾਂ ਅੰਬਰ ਨੂੰ ਹੋਈ ਫੁਲਹਿਰੀ, ਚਿੱਟਿਆਂ ਥਿੰਮ੍ਹਾਂ ਵਾਲੀ।
ਜਾਂ ਬਿਜਲੀ ਦੇ ਹੱਥੋਂ ਛੁਟ ਕੇ, ਟੁੱਟੀ ਕੈਂਹ ਦੀ ਥਾਲੀ।
ਕਿੰਗਰੇ ਉਸ ਦੇ ਖਿਲੇ-ਪੁਲਰੇ ਰੁਲਦੇ ਪਏ ਚੁਫੇਰੇ।
ਲੋਅ ਸਵਰਗੀ-ਕੰਧੋਂ ਲੱਥੇ ਜਾਂ ਇਹ ਵਿਚ ਅਨ੍ਹੇਰੇ।
ਤਾਂ ਸੂਰਜ ਦੀ ਚਾਦਰ ਪਾਟੀ, ਪਾਟ ਲਗੰਦੇ ਹੋਈ।
ਤੰਬੂ ਹਨ ਜਾਂ ਸੁੰਞੇ ਪਏ ਇਹ, ਜਿਨ੍ਹਾਂ ਵਿਚ ਨਹੀਂ ਕੋਈ।
ਜਾਂ ਬਰਸਾਤ ਕੁੜੀ ਦਾ ਭੋਛਣ, ਵਾ ਦੇ ਹੱਥੋਂ ਫਟਿਆ।
ਥਾਂ ਥਾਂ ਉਸਦੀਆਂ ਰੁਲਣ ਲੀਰਾਂ, ਕੁਰਬ ਜਿਨ੍ਹਾਂ ਦਾ ਘਟਿਆ।
ਜਾਂ ਹਨ ਪਏ ਬਰਫ਼ ਦੇ ਢੇਲੇ, ਉੱਘੜ-ਦੁਘੜੇ ਘੁਲਦੇ।
ਜਾਂ ਖੀਊੜੇ ਦੀ ਖਾਣੋਂ ਬਾਹਰ, ਲੂਣ ਡਲੇ ਪਏ ਰੁਲਦੇ।
ਜਾਂ ਸੂਰਜ ਤੋਂ ਥਾਂ ਥਾਂ ਡੁਲ੍ਹ ਗਈ, ਇਹ ਪੰਘਰੀ ਹੋਈ ਚਾਂਦੀ।
ਡੋਲ੍ਹ ਗਈ ਜਾਂ ਦਹੀਂ ਦੀਆਂ ਫੁੱਟਾਂ, ਅੱਜ ਇੰਦਰਾਣੀ ਜਾਂਦੀ।
ਜਾਂ ਇਹ ਕੁਦਰਤ-ਕੁੜੀ ਖਿਲਾਰੇ, ਧੋ ਨਿਚੋੜ ਦੁਪੱਟੇ।
ਡੋਲਣ ਡਿੱਗਣ ਜਾਂ ਇਹ ਗੁੱਡੇ, ਪੇਚੇ ਲੜ ਗਏ ਕੱਟੇ।
ਨਹੀਂ ਓਇ 'ਤੀਰ' ਖ਼ਿਆਲੀ ਘੋੜੇ, ਐਵੇਂ ਤੂੰ ਦੁੜਾਏ।
ਇਹ ਤਾਂ ਹਨ ਉਹ ਉਜੜੇ ਬੱਦਲ, ਜੋ ਵੱਸ ਵੱਸ ਕੇ ਆਏ।



# 75.

## ਬੁਲਬੁਲੇ ਨੂੰ

ਉਇ ਚੰਚਲਿਆ! ਉਇ ਚੁਲਬੁਲਿਆ!
ਉਇ ਬੁੜ ਬੁੜ ਕਰਦਿਆ! ਬੁਲਬੁਲਿਆ!
ਉਇ ਸ਼ੋਖ਼ ਬਿਲੌਰਾ! ਨੂਰ ਦਿਆ!
ਉਇ ਮੁਕਟਾ! ਕੁਦਰਤ ਹੂਰ ਦਿਆ!
ਉਇ ਬੱਲੇ! ਬਾਲਾ ਬੁੜ੍ਹਕਦਿਆ!
ਉਇ ਲਹਿਰਾਂ ਦੇ ਵਿਚ ਭੁੜਕਦਿਆ!
"ਚਉ ਕਰ ਕੇ ਬਹੁ"

ਉਇ ਫੁੱਲਾ! ਮੌਜ ਬਹਾਰ ਦਿਆ!
ਉਇ ਜੀਆ! ਅੱਖ ਝਮਕਾਰ ਦਿਆ!
ਉਇ ਲਾੜਿਆ! ਲਾੜੀ ਲਹਿਰ ਦਿਆ!
ਉਇ ਵਾਸੀਆ! ਚੱਲਦੇ ਸ਼ਹਿਰ ਦਿਆ!
ਉਇ, ਵੇਖ ਸਰੀਰਾ! ਕੂੜ ਦਿਆ!
ਮਨ-ਚਲਿਆ ਪੁੱਤਰਾ! ਹੂੜ ਦਿਆ!
"ਚਉ ਕਰ ਕੇ ਬਹੁ"

ਉਇ ਚੰਨਾ! ਅੰਬਰ ਨੀਰ ਦਿਆ!
ਉਇ ਚਾਕਾ! ਸੋਹਣੀ ਹੀਰ ਦਿਆ!
ਉਇ ਚੰਚਲ ਪੁੱਤਰਾ! ਛੱਲ ਦਿਆ!
ਕੁਝ ਸੋਚ ਪ੍ਰਾਹੁਣਿਆ! ਪੱਲ ਦਿਆ!
ਇਹ ਦੁਨੀਆ ਤੇਰੀ ਕਾਹਦੀ ਹੈ!
ਜਿਸ ਵਿਚ ਵੱਸਦੀ ਬਰਬਾਦੀ ਹੈ!
"ਚਉ ਕਰ ਕੇ ਬਹੁ"

ਉਇ ਘੜਿਆ! ਕੁਦਰਤ ਨਾਰ ਦਿਆ!
ਉਇ ਹੀਰਿਆ! ਟੁੱਟੇ ਹਾਰ ਦਿਆ!
ਉਇ ਰਾਹੀਆ! ਪਹਿਲੇ ਪੂਰ ਦਿਆ!
ਉਇ ਦਾਣਿਆ! ਰਸੇ ਅੰਗੂਰ ਦਿਆ!
ਉਇ ਕਿਰਨਾਂ ਦਿਆ ਖਿਡਾਵਣਿਆ!
ਉਇ ਬਣਦਿਆਂ ਹੀ ਟੁੱਟ ਜਾਵਣਿਆ!
"ਕਰ ਕੁਝ ਤਾਂ ਗਹੁ"

ਉਇ ਬੁਰਕਿਆ ਰਾਣੀ ਪਉਣ ਦਿਆ!
ਉਇ ਪੇੜਿਆ ਰੱਬੀ ਤਉਣ ਦਿਆ!
ਉਇ ਝੂਠਿਆ ਮੂਠਿਆ ਰਸ ਗੁਲਿਆ!
ਉਇ ਉਇ! ਹੰਕਾਰ ਦਿਆ ਕੁਲਿਆ!
ਭਾਈ ਗੋਲਿਆ! ਤੂੰ ਵੀ ਚੱਲ ਜਾਣਾ!
ਚੱਲਿਆਂ ਵਿਚ ਚੱਲ ਕੇ ਰਲ ਜਾਣਾ!
"ਜੋ ਗਏ ਨੇ ਔਹ"



# 76.

## ਮੇਲਾ

(ਹਾਸ-ਰਸ)

'ਕੱਠੀਆਂ ਹੋ ਕੇ ਸ਼ਹਿਰਨਾਂ, ਛੇ-ਹਰਟੇ ਚੱਲੀਆਂ।
ਰਾਮੋ, ਰਤਨੋ, ਰਾਧਕਾ, ਭੱਜ ਭੱਜ ਕੇ ਰਲੀਆਂ।
ਕੁੜੀਆਂ ਚਿੜ੍ਹੀਆਂ ਕੁਆਰੀਆਂ, ਪੰਘੂੜੇ ਪਲੀਆਂ।
ਤੁਰੀਆਂ ਵੇਖਣ ਪੰਚਮੀ, ਸੱਚੇ ਵਿਚ ਢੱਲੀਆਂ।

ਕਈਆਂ ਕੱਸੇ ਬੂਟ ਨੇ, ਗੁਰਗਾਬੀ ਕਈਆਂ।
ਕਈਆਂ ਬੱਧੀਆਂ ਸਾੜ੍ਹੀਆਂ, ਨਈਆਂ ਤੋਂ ਨਈਆਂ।
ਟਿਚਕਰ-ਬਾਜ਼ੀ ਕਰਦੀਆਂ, ਸਈਆਂ ਨੂੰ ਸਈਆਂ।
ਮੇਲੇ ਵਾਲੀ ਥਾਂ ਤੇ, ਜਾਂ ਅੱਪੜ ਪਈਆਂ।

ਜੱਟੀ ਇਕ ਵਲ ਵੇਖ ਕੇ, ਰਾਧਾ ਮੁਸਕਾਈ।
ਆਖਣ ਲੱਗੀ 'ਊਠਨੀ ਕਿਥੋਂ ਇਹ ਆਈ'।
ਰਾਮੋ ਰਤਨੋ ਬੋਲੀਆਂ, 'ਨਾ ਨਾ ਭਰਜਾਈ।
ਪੌੜੀ ਹੈ ਇਹ ਰੱਬ ਦੀ, ਰੱਬ ਆਪ ਬਣਾਈ।

ਇਕ ਬੋਲੀ, ਨੀ ਰਾਧਕਾ! ਇਹ ਧੱਕੜ-ਧੈਹੜੀ।
ਦੂਜੀ ਬੋਲੀ ਨਹੀਂ ਨੀ! ਹੈ ਪੇਂਡੂ ਵੈੜ੍ਹੀ।
ਅੜੀਓ ਉਹ ਤਰ ਜਾਇਗਾ, ਜਿਸ ਇਹ ਸਹੈੜੀ।
ਢੱਗੀ ਦੀ ਢੱਗੀ ਨਿਰੀ, ਲੱਗਦੀ ਹੈ ਭੈੜੀ।

ਜੱਟੀ ਨੂੰ ਗੱਲ ਸੁਣਦਿਆਂ, ਸਣ ਕੱਪੜੀਂ ਲੱਗੀ।
ਬੋਲੀ ਕਿਹੜੀ ਆਖਦੀ, ਨੀ ਮੈਨੂੰ ਢੱਗੀ।

ਅਕਲ ਕਰੋ ਕੁਝ ਸ਼ਹਿਰਨੋਂ! ਕਿਧਰੋਂ ਜੇ ਵੱਗੀ।
ਗੋਗੜ ਢਕੋ ਆਪਣੀ, ਮੱਗ੍ਰੀ ਦੀ ਮੱਗ੍ਰੀ।

ਜਾਣੇ ਪਿੰਡ ਦੀ ਸਾਰ ਕੀ, ਭੋਰੇ ਵਿਚ ਪਲੀਆਂ।
ਤੁਰ-ਫਿਰ ਤੁਸਾਂ ਨਾ ਡਿੱਠੀਆਂ, ਪਿੰਡਾਂ ਦੀਆਂ ਗਲੀਆਂ।
ਐਵੇਂ ਦੁੱਖਣ ਤੁਹਾਡੀਆਂ, ਪੈਰਾਂ ਦੀਆਂ ਤਲੀਆਂ।
ਬਿਨ ਹਿਲਣੋਂ ਕੁਮਲਾਂਦੀਆਂ, ਤੁਸੀਂ ਕੋਮਲ ਕਲੀਆਂ।

ਮੰਜੇ ਚੜ੍ਹੋ ਤਾਂ ਲੱਗਦੇ, ਹਿਚਕੋਲੇ ਲਚਕੇ।
ਲਹਿੰਦਿਆਂ ਕੂਲੀ ਦੇਹ ਦਾ, ਹੱਡ ਹੱਡ ਸਭ ਖਚਕੇ।
ਵਿਹੜੇ ਵਿੱਚ ਵੀ ਜੇ ਫਿਰੋ, ਤਾਂ ਮਚਕੇ ਮਚਕੇ।
ਫਿਰ ਵੀ ਆਖਣ ਗੱਭਰੂ, ਜੀ ਬੱਚ ਕੇ ਬੱਚ ਕੇ।

ਵੇਖੋ ਅੜੀਓ! ਕਿਸ ਤਰ੍ਹਾਂ ਗੋਗੜ ਜੇ ਛੱਡੀ।
ਹਲਦੀ ਵਾਂਙਣ ਜਾਪਦੀ, ਕੋਈ ਪੀਲੀ ਡੱਡੀ।
ਵੱਖ ਕਿਸੇ ਦੀ ਜਾਪਦੀ, ਪਈ ਹੱਡੀ ਹੱਡੀ।
ਪਰ ਨਾ ਛੁੱਟੀ ਚੰਦਰੀ, ਇਹ ਉੱਚੀ ਅੱਡੀ।

ਸੁਣ ਕੇ ਰਾਧਾ ਇਸ ਤਰ੍ਹਾਂ, ਜੱਟੀ ਨੂੰ ਬੋਲੀ—
ਕਰਦੀ ਕੀ ਚਲਾਕੀਆਂ, ਇਹ ਸੁੱਜ ਭੜੋਲੀ।
ਘੁਦੂ-ਮੁਦੂ ਵਹਿੜਕੀ, ਮਛਰੀ ਬੜ-ਬੋਲੀ।
ਸ਼ਹਿਰਨ ਦੀ ਜੁੱਤੀ ਉਤੋਂ, ਲੱਖ ਵਾਰੀ ਘੋਲੀ।

ਤੂੰ ਕੀ ਜਾਣੇਂ ਮੂਰਖੇ! ਸ਼ਹਿਰਾਂ ਦਾ ਰਹਿਣਾ।
ਪਿੰਡ ਦੀਆਂ ਨੂੰ ਨਹੀਂ ਆਉਂਦਾ, ਉੱਠਣਾ ਤੇ ਬਹਿਣਾ।
ਚੱਜ ਦਾ ਜੁੜਦਾ ਨਹੀਂ ਜੇ, ਕੋਈ ਕੱਪੜਾ ਗਹਿਣਾ।
ਪੇਂਡੂ ਨੇ ਬੱਸ ਜਾਣਦੇ, ਇਕ ਲੜਨਾ ਖਹਿਣਾ।

ਪਿੰਡਾਂ ਦੀਆਂ ਨੇ ਡਾਇਣਾਂ, ਸ਼ਹਿਰਾਂ ਦੀਆਂ ਪਰੀਆਂ।
ਪੇਂਡੂ ਨਹੁੰ ਨਹੁੰ ਖੋਟੀਆਂ, ਸ਼ਹਿਰਾਂ ਦੀਆਂ ਖਰੀਆਂ।
ਪਿੰਡ ਦੀਆਂ ਖੱਦੜ ਪਾਂਦੀਆਂ, ਸ਼ਹਿਰਾਂ ਦੀਆਂ ਜ਼ਰੀਆਂ।
ਪਿੰਡਾਂ ਦੀਆਂ ਨੇ ਖੁਸ਼ਕੀਆਂ, ਸ਼ਹਿਰਾਂ ਦੀਆਂ ਤਰੀਆਂ।

ਪੈ ਗਈ ਘੂਰੀ ਵੱਟ ਕੇ, ਰਾਧਾ ਨੂੰ ਜੱਟੀ।
ਦੁਰ ਫਿਟੇ ਮੂੰਹ ਔਂਤਰੀ, ਖਾਵਣ ਦੀ ਚੱਟੀ।
ਕੰਮ ਘੁਸਾਊ ਆਲਸਣ ਤੱਕੜੀ ਦੀ ਵੱਟੀ।
ਇਕੋ ਈ ਚੱਜ ਜਾਣਦੀ, ਬੱਸ ਕੰਘੀ ਪੱਟੀ।

ਮੇਰੇ ਨਾਲ ਮੁਕਾਬਲਾ, ਨੀ! ਕੀ ਤੂੰ ਲਾਣਾ।
ਟੱਕਰ ਮਾਰ ਪਹਾੜ ਨੂੰ, ਸਿਰ ਈ ਪੜਵਾਣਾ।
ਕੁੱਜਾ ਕੁੱਜਾ ਘਿਉ ਦਾ, ਹੈ ਮੇਰਾ ਖਾਣਾ।
ਵੇਖੇਂਗੀ ਦਿੱਤਾ ਜਦੋਂ, ਮੈਂ ਦਾਖੂ ਦਾਣਾ।

ਮੇਰੇ ਨਾਲ ਜੋ ਕੀਤੀਓ, ਕੁਝ ਇੱਕੀ ਉੱਨੀ।
ਮੱਤ ਦਿਆਂਗੀ ਤਿਹਾਂ ਨੂੰ, ਵੇਖੇਗੀ ਦੁੱਨੀ।
ਛੱਡਣੀ ਨਹੀਂ ਮੈਂ ਅੜ ਗਈ, ਜਿਹੜੀ ਸਿਰਮੁੰਨੀ।
ਪੱਤ ਦੇ ਵਾਂਙ ਉਡਾ ਦਿਊਂ, ਝਮਕੀ ਦੀ ਚੁੰਨੀ।

ਠੱਪੀ ਰਹੁ ਕਲਜੋਗਣੇ, ਰਿੱਝਣ ਦੇਹ ਢੱਕੀ।
ਮਿਲ ਮਿਲ ਓਸ ਕੀ ਮਾਰਨਾ, ਜੋ ਉਠ ਨਾ ਸੱਕੀ।
ਮਣ ਮਣ ਚੁਗਦੀ ਫੁਟੀਆਂ, ਮੈਂ ਧੱਕੋ ਧੱਕੀ।
ਦੋ ਦੋ ਚੁਕਦੀ ਗਾਗਰਾਂ, ਤੁਰਦੀ ਬਣ *ਬੱਕੀ।

ਪੀਹਵਾਂ ਤੜਕੇ ਉੱਠ ਕੇ, ਮੈਂ ਮਣ ਮਣ ਮੱਕੀ।
ਰਿੜਕਣ ਲੱਗੀ ਰਿੜਕਣਾ, ਮੈਂ ਕਦੇ ਨਾ ਅੱਕੀ।

---

*ਘੋੜੀ।

ਘਰ ਦੇ ਧੰਦੇ ਕੰਮ ਤੋਂ, ਮੈਂ ਕਦੇ ਨਾ ਝੱਕੀ।
ਭਾਰੀ ਤੈਨੂੰ ਲਗਦੀ, ਸਾਬਣ ਦੀ ਚੱਕੀ।

ਗੀਟੀ ਨਾਲ ਸੁਮੇਰ ਦੇ, ਬੰਨ੍ਹਦੀ ਏ ਦਾਅਵੇ।
ਕੋੜ੍ਹੀ ਕਿਰਲੀ ਜੱਫੀਆਂ, ਗੋਲੀ ਨੂੰ ਪਾਵੇ।
ਚਮ-ਗਿੱਦੜੀ ਅਸਮਾਨ ਨੂੰ, ਥੰਮੀ ਪਈ ਲਾਵੇ।
ਨਾਲ ਜੱਟੀ ਦੇ ਜ਼ਿਦਦੀ, ਨਾ ਇਹ ਸ਼ਰਮਾਵੇ।

ਕਿਥੇ ਸੜਿਆ ਸ਼ਹਿਰੀਆ, ਨੱਕ ਕੰਨ ਖਰਿੰਢ ਦਾ।
ਕਿਥੇ ਫੁਮਣ ਗੱਭਰੂ, ਜੱਟਾਂ ਦੇ ਪਿੰਡ ਦਾ।
ਕਿੱਥੇ ਸਰੂ ਸੁਹਾਵਣਾ, ਤੇ ਬਿਰਛ ਅਰਿੰਡ ਦਾ।
ਦਸ ਖਾਂ ਕੀ ਮੁਕਾਬਲਾ, ਪੱਥਰ ਤੇ ਟਿੰਡ ਦਾ।

ਜੱਟੀ ਨੇ ਜਦ ਆਖੀਆਂ, ਦੋ ਖਰੀਆਂ ਖਰੀਆਂ।
ਪਾਣੀ ਪਾਣੀ ਹੋ ਗਈਆਂ, ਸਭ ਸ਼ਹਿਰੀ ਪਰੀਆਂ।
ਤੀਰ ਹੋ ਗਈਆਂ ਹਾਰ ਕੇ, ਦਿਲ ਅੰਦਰ ਡਰੀਆਂ।
ਜੱਟੀ ਵੇਖੀ ਜਿੱਤਦੀ, ਸਭ ਅੰਦਰ ਬਰੀਆਂ।



# 77.

## ਵਕੀਲ ਦੀ ਮਾਂ

ਮੇਰੇ ਕੋਲ ਇਕ ਬੁੱਢੜੀ ਝੁਰਨ ਲੱਗੀ,
ਮੇਰੀ ਜ਼ਿੰਦਗੀ ਦਾ ਪਹਿਰਾ ਘੱਟਿਆ ਹੈ।
ਬੈਠੀ ਧੁੱਪ ਰੰਡੇਪੇ ਦੀ ਝੱਲਦੀ ਹਾਂ,
ਸਿਰੋਂ ਛਤਰ ਸੁਹਾਗ ਦਾ ਹੱਟਿਆ ਹੈ।
ਇੱਕੋ ਲਾਲ ਹੈ, ਸਹਿਕਵਾਂ ਸੁਖਣਾਂ ਦਾ,
ਖੱਟੀ ਉਮਰ ਦੀ ਉਹੋ ਮੈਂ ਖੱਟਿਆ ਹੈ।
ਸੋਚਾਂ ਕਿਤੇ ਅਣਪੜ੍ਹ ਨਾ ਰਹਿ ਜਾਵੇ,
ਮਹੁਰਾ ਕਰਜ਼ ਵੀ ਏਸ ਲਈ ਚੱਟਿਆ ਹੈ।
ਬੂਟਾ ਵਿਦਿਆ ਦਾ ਸਿੰਜਣ ਵਾਸਤੇ ਮੈਂ,
ਪਾਣੀ ਵਾਂਗ ਪੈਸਾ ਘਰੋਂ ਡੱਟਿਆ ਹੈ।
ਹੱਡ-ਬੀਤੀਆਂ ਪਿਛਲੀਆਂ ਕੀ ਦੱਸਾਂ,
ਬੱਚਾ! ਬੜਾ ਹੀ ਵਖਤ ਮੈਂ ਕੱਟਿਆ ਹੈ।

ਉਨ੍ਹੇ ਦੋ ਮੰਗੇ, ਤਾਂ ਮੈਂ ਦੋ ਦਿੱਤੇ,
ਉਨ੍ਹੇ ਚਾਰ ਮੰਗੇ, ਤਾਂ ਮੈਂ ਚਾਰ ਦਿੱਤੇ।
ਉਨ੍ਹੇ ਵੀਹ ਮੰਗੇ, ਤਾਂ ਮੈਂ ਵੀਹ ਦਿੱਤੇ,
ਦਿਲੋਂ ਸੌ ਸੌ ਅਸੀਸਾਂ ਪਿਆਰ ਦਿੱਤੇ।
ਫ਼ੀਸਾਂ ਤਾਰੀਆਂ ਡੁੱਬ ਕੇ ਕਰਜ਼ ਅੰਦਰ,
ਮੰਗ ਤੰਗ ਕੇ ਦਾਖ਼ਲੇ ਤਾਰ ਦਿੱਤੇ।
ਆਖਾਂ 'ਕੀ ਹੋਇਆ ਇਹੋ ਸਮਝ ਲਾਂਗੀ,
ਹੀਰੇ ਪੁੱਤ ਉੱਤੋਂ ਛਿੱਲੜ ਵਾਰ ਦਿੱਤੇ।'
ਹੱਥੀਂ ਉਦ੍ਹੀ ਪੜ੍ਹਾਈ ਲਈ ਪੀਹਣ ਕੀਤੇ,
ਜਾ, ਜਾ, ਬਾਣੀਆਂ ਦਾ ਛੱਟਣ ਛੱਟਿਆ ਹੈ।
ਔਖੇ ਵੇਲੇ ਵੀ ਪੁੱਤ ਪੜ੍ਹਾਉਣ ਵਲੋਂ,
ਸਿਰੜੀ ਜੀਅ ਨਾ ਥਿੜਕਿਆ ਹੱਟਿਆ ਹੈ।

ਮੈਂ ਪੜ੍ਹਾਉਂਦੀ ਰਹੀ ਹਾਂ ਥੁੜੀ ਹੋਈ,
ਬੁੱਢੀ ਉਮਰ ਦੇ ਸੁੱਖਾਂ ਦੀ ਆਸ ਕਰ ਕੇ।
'ਬਲੋ ਜਾਹ ਬਾਬਾ ਕਰੇ ਪਾਸ ਤੈਨੂੰ',
ਘਰੋਂ ਟੋਰਿਆ ਨਿੱਤ ਅਰਦਾਸ ਕਰ ਕੇ।
ਭੌਂਚਕ ਰਹੀ ਮੈਂ ਵੇਖਦੇ ਸਾਰ ਉਹਨੂੰ,
ਮੁੜਿਆ ਜਦੋਂ ਵਕੀਲੀ ਦਾ ਪਾਸ ਕਰ ਕੇ।
ਲੱਗਾ ਓਪਰਾ ਓਪਰਾ ਹੋਰ ਜਿਹਾ,
ਆਇਆ ਸ਼ਕਲ ਦਾ ਸੱਤਿਆਨਾਸ ਕਰ ਕੇ।
ਭਾਵੇਂ ਬੜਾ ਸਮਝਾਇਆ ਤੇ ਮੱਤ ਦਿੱਤੀ,
ਐਪਰ ਉਸ ਨਾ ਵੇਸ ਪਲਟਿਆ ਹੈ।
ਸਾਹਬ ਲੋਕਾਂ ਦੀ ਨਕਲ ਉਤਾਰਦਾ ਹੈ,
ਰਹਿੰਦਾ ਓਵੇਂ ਹੀ ਫੈਂਟਿਆ-ਡੱਟਿਆ ਹੈ।

ਸੁਣਦੀ ਹੁੰਦੀ ਸਾਂ ਕਿ ਨਵੇਂ ਫੈਸ਼ਨਾਂ ਦੀ,
ਨਵੇਂ ਬਾਬੂਆਂ ਨੂੰ ਮਾਰ ਵੱਗ ਗਈ ਹੈ।
ਇਹ ਭੀ ਆਖਦੇ ਸੀ ਕਈ ਭਲੇ ਬੰਦੇ,
ਖਿਲਰ ਚਾਰ-ਚੁਫੇਰੇ ਇਹ ਅੱਗ ਗਈ ਹੈ।
ਮੱਛੀ ਵਾਂਗ ਮੈਂ ਵਿੰਹਦਿਆਂ ਤੜਪ ਉੱਠੀ,
ਜਦੋਂ ਵੇਖਿਆ ਪੁੱਤ ਨੂੰ ਲੱਗ ਗਈ ਹੈ।
ਰਾਤ ਦਿਨ ਹੈ ਟੋਪ ਦਾ ਜਾਪ ਕਰਦਾ,
ਵਿਸਰ ਓਸ ਨੂੰ ਆਪਣੀ ਪੱਗ ਗਈ ਹੈ।
ਪੱਥਰ ਵਾਂਗ ਸੁੱਕਾ ਕਦੇ ਭਿੱਜਿਆ ਨਹੀਂ,
ਲੱਖਾਂ ਵਾਰ ਮੈਂ ਨੀਰ ਉਲਟਿਆ ਹੈ।
ਕਰਾਂ ਗੱਲ ਤਾਂ ਖਿੱਝ ਕੇ ਆਖ ਦੇਂਦਾ,
'ਮਾਈ ਕਿਹਾ ਇਹ ਜੰਗ ਤੂੰ ਡੱਟਿਆ ਹੈ?

ਲੋਕੀਂ ਨ੍ਹਾਉਂਦੇ ਉੱਠ ਪਰਭਾਤ ਵੇਲੇ,
ਵੱਜਣ ਨੌਂ ਤੇ ਹੁੰਦੀ ਏ ਲੋ ਉਹਦੀ।
ਲੈ ਕੇ ਖੁਰਚਣਾ ਖੁਰਚਦਾ ਮੂੰਹ ਮੱਥਾ,
ਘੰਟੇ ਵਿਚ ਬਣਦੀ ਠੋਢੀ 'ਗੋ' ਉਹਦੀ।

ਬੂਟ, ਸੂਟ, ਸੈਕਲ ਕਲਮ, ਘੜੀ, ਐਨਕ,
ਬੱਧੀ ਨਾਲ ਨਕਟਾਈ ਦੇ ਬੋ ਉਹਦੀ।
ਖੱਪ ਲੱਥੀ ਹਾਂ ਖੁਥੜੀ ਮਾਰ ਮੱਥਾ,
ਵੱਟੇ ਰਤੀ ਰਵਾਲ ਨਾ ਖੋ ਉਹਦੀ।
ਇਕ ਵਾਰ ਜੇ ਸਹਿਜ-ਭਾ ਗੱਲ ਆਖਾਂ,
ਰਹਿੰਦਾ ਦਾਹ ਦਾਹ ਦਿਨ ਉਹ ਵੱਟਿਆ ਹੈ।
ਪਛੋਤਾਂਵਦੀ ਹਾਂ ਮਨਾ ਭੁੱਲ ਕੀਤੀ,
ਕੀ ਮੈਂ ਪੁੱਤ ਪੜ੍ਹਾ ਕੇ ਖੱਟਿਆ ਹੈ।

ਕੁੜੀ ਆਂਦੀ ਸੂ ਇਕ ਪਸਿੰਦ ਕਰ ਕੇ,
ਤੈਨੂੰ ਕੀ ਦਸਾਂ ਜਿਹੜੀ ਆਈ ਹੈ ਉਹ।
ਬੜੀ ਚਿੜਚਿੜੀ, ਰੋਹ ਦੀ ਪੁੜੀ ਬੱਝੀ,
ਸੱਚ ਪੁਛੇਂ ਤਾਂ ਨਿਰੀ ਲੜਾਈ ਹੈ ਉਹ।
ਆਈ ਪੇਕਿਓਂ ਈ ਪੱਟੀ ਫ਼ੈਸ਼ਨਾਂ ਦੀ,
ਪੱਕੀ ਮੀਸਣੀ ਪੜ੍ਹੀ ਪੜ੍ਹਾਈ ਹੈ ਉਹ।
ਖਰਚਣ ਵਿਚ ਅਨਾਰ ਜੇ ਪੁੱਤ ਮੇਰਾ,
ਫ਼ੈਸ਼ਨ ਵਿਚ ਤੂੰ ਸਮਝ ਹਵਾਈ ਹੈ ਉਹ।
ਏਨੀ ਤੇਜ਼ ਹੈ ਫ਼ੈਸ਼ਨ ਦੀ ਦੌੜ ਅੰਦਰ,
ਉਹਨੇ ਖਸਮ ਨੂੰ ਵੀ ਪਿੱਛੇ ਸੱਟਿਆ ਹੈ।
ਜੀਵੇਂ ਉਹਦੀਆਂ ਉੱਚੀਆਂ ਅੱਡੀਆਂ ਨੇ,
ਮੇਰੇ ਵਿਹੜੇ ਦਾ ਚੁੱਲ੍ਹਾ ਵੀ ਪੱਟਿਆ ਹੈ।

ਆਟਾ ਗੁੰਨ੍ਹਣਾ ਤਾਂ ਰਿਹਾ ਇਕ ਪਾਸੇ,
ਤੱਤੀ ਕਦੇ ਨਹੀਂ ਓਸ ਨੇ ਚੁਲ੍ਹ ਕੀਤੀ।
ਕੈਂਚੀ ਵਾਂਗ ਹੈ ਓਸ ਦੀ ਜੀਭ ਤਿੱਖੀ,
ਮੇਰੀ ਪੱਤ ਉਸ ਤੀਲੀਆਂ ਤੁੱਲ ਕੀਤੀ।
ਫਿਰੇ ਰਿਬਨ ਖਰੀਦਦੀ ਹੱਟੀਆਂ ਤੇ,
ਖੁਲ੍ਹੀ ਖਸਮ ਨੇ ਉਸਨੂੰ ਖੁਲ੍ਹ ਕੀਤੀ।
ਚਿੜੀਆਂ ਉਹਦੀਆਂ ਨੇ ਚੁਗੇ ਕੱਖ ਮੇਰੇ,
ਉਦ੍ਹੇ ਫੁੱਲਾਂ ਨੇ ਫਟਕੜੀ ਫੁੱਲ ਕੀਤੀ।

ਮੇਰੀ ਗੱਲ ਨੂੰ ਸਮਝ ਕੇ ਗਾਲ੍ਹ ਉਨ੍ਹੇ,
ਖ਼ੂਬ ਥਾਂ ਥਾਂ ਭੰਡਿਆ ਛੱਟਿਆ ਹੈ।
ਜਦੋਂ ਬੋਲਦੀ ਤਾਂ ਇਉਂ ਜਾਪਦੀ ਹੈ,
ਕਿਤੇ ਰੜੇ ਉਤੇ ਬੰਬ ਫੱਟਿਆ ਹੈ।
ਲੱਛੇ, ਚੂੜੀਆਂ, ਘੜੀ ਦੀ ਬੜੀ ਸ਼ੌਕਣ,
ਬਣ ਬਣ ਬਹੇ ਰਾਣੀ, 'ਰਾਣੀ ਹਾਰ' ਪੱਟੀ।
ਲੌਕਟ, ਨੈਕਲਸ, ਪਾਸੇ, ਕਲਿਪ, ਕਾਂਟੇ,
ਬੈਂਗਲ, ਦੱਸਦੀ ਏ ਟੈਂਅ ਟਿੰਗਾਰ ਪੱਟੀ।
ਮੂੰਹ ਤੇ ਅਤਰ, ਲਵਿੰਡਰ, ਕਰੀਮ ਲਾਵੇ,
ਪੜ੍ਹੀ ਫੈਸ਼ਨਾਂ ਦੀ ਸੂ ਹਜ਼ਾਰ ਪੱਟੀ।
ਮੰਗੇ 'ਰੋਜ਼ ਪਾਊਡਰ' ਉਹ 'ਸ਼ਿੰਗਾਰ ਪੱਟੀ'
ਉਹ ਵੀ 'ਰੋਜ਼ ਪਾਊਡਰ' ਤੇ 'ਸ਼ਿੰਗਾਰ ਪੱਟੀ'।
ਗਾਉਨਾਂ, ਸਾੜ੍ਹੀਆਂ, ਜੰਪਰਾਂ ਨਾਲ ਉਸ ਦਾ,
ਸੂਟ ਕੇਸ ਰਹਿੰਦਾ ਸਦਾ ਅੱਟਿਆ ਹੈ।
ਲੱਗੀ ਜਦ ਤੋਂ ਆਣ ਕੇ ਲੜ ਸਾਡੇ,
ਸਿਉਂਕ ਵਾਂਗ ਪੈਸਾ ਉਨ੍ਹੇ ਚੱਟਿਆ ਹੈ।

ਸਾਡੇ ਸਮੇਂ ਸੀ ਸੱਚ ਤੇ ਸਾਦਗੀ ਦੇ,
ਉਦੋਂ ਸੂਸੀ ਲੁਹਾਣ ਹੰਢਾਈਦੇ ਸਨ।
ਰੇਜੇ, ਛਿਸੀਆਂ, ਪੈਂਸੀਆਂ, ਢਿਸੀਆਂ ਦੇ,
ਕੱਤ ਕੱਤ ਕੇ ਸੂਤ ਉਣਾਈਦੇ ਸਨ।
ਲਸੇ, ਚੋਪ, ਫੁਲਕਾਰੀਆਂ ਕਰੀਦੇ ਸੀ,
ਤੇ ਬਦਾਮ, ਛੁਹਾਰੇ ਕਢਾਈਦੇ ਸਨ।
ਹੈਸਨ ਸਰੂ ਸੁਹਾਵਣੇ ਸਿਰਾਂ ਉੱਤੇ,
ਸੁੱਚੇ ਪੱਟ ਦੇ ਬਾਗ ਵਿਖਾਈਦੇ ਸਨ।
ਐਪਰ ਏਸ ਕੁਲੱਛਣੇ ਸਮੇਂ ਅੰਦਰ,
ਵਾਰਾ ਸਾਦਗੀ ਦਾ ਨਾ ਹੀ ਵੱਟਿਆ ਹੈ।
ਮਾਰੀ ਝਪਟ ਐਸੀ ਬਾਜ਼ ਫ਼ੈਸ਼ਨਾਂ ਨੇ,
ਸਾਡੀ ਸੋਨੇ ਦੀ ਚਿੜੀ ਨੂੰ ਫੱਟਿਆ ਹੈ।

ਫੈਸ਼ਨ ਆ ਗਿਆ ਕਿ ਕੋਈ ਲੋੜ੍ਹ ਆਇਆ?
ਆਇਆ ਜਿਹਾ ਤੂਫਾਨ, ਤੂਫਾਨ ਆਇਆ।
ਪਾਈ ਹਿਲਜੁਲੀ ਆਣ ਕੇ ਹਿਲਜੁਲਾਂ ਨੇ,
ਪੈਰਸ ਹਿੰਦ ਅੰਦਰ ਦੱਸਣ ਸ਼ਾਨ ਆਇਆ।
ਲੱਠੇ ਮਖ਼ਮਲਾਂ ਮਲਮਲਾਂ ਨਾਲ ਤੁਰੀਆਂ,
ਭੱਜਾ ਨਾਲ ਸਨਾਟਾ ਜਵਾਨ ਆਇਆ।
ਹਰੀ-ਸ਼ਾਲ ਵੀ ਮਾਰਦੀ ਛਾਲ ਆਈ,
ਭਰਦਾ ਚੁੰਗੀਆਂ ਨਾਲ ਜਪਾਨ ਆਇਆ।
ਘੜੀ-ਚੈਨ ਨੂੰ ਘੜੀ ਨਾ ਚੈਨ ਆਇਆ,
ਨਾਮ ਉਨ੍ਹੇ ਵੀ ਹਿੰਦ ਦਾ ਗੱਟਿਆ ਹੈ।
ਪੈਸਾ ਹਿੰਦੀਆਂ ਦਾ ਹੱਥੀਂ ਲੁੱਟੂਆਂ ਦੇ,
ਗਿਆ ਦਿਨਾਂ ਦੇ ਵਿਚ ਝਪੱਟਿਆ ਹੈ।

ਜੇ ਮੈਂ ਨੂੰਹ ਤੇ ਪੁੱਤ ਨੂੰ ਮੱਤ ਦੇਵਾਂ,
ਉਹ ਨਹੀਂ ਮੰਨਦੇ ਫੇਰ ਵੀ ਦੁੱਖਦੀ ਹਾਂ।
ਖ਼ਰਚ ਤੇਜ਼ ਤੇ ਆਮਦਨ ਹੋਏ ਮੱਠੀ,
ਇਹੋ ਸੋਚ ਕੇ ਤੜਫ਼ਦੀ ਧੁੱਖਦੀ ਹਾਂ।
ਭਾਰੀ ਕਰਜ਼ ਦੀ ਪੰਡ ਆ ਪਈ ਸਿਰ ਤੇ,
ਉੱਤਰ ਜਾਏ ਇਹ ਸੁੱਖਣਾਂ ਸੁੱਖਦੀ ਹਾਂ।
ਨਵੇਂ ਪੋਚ ਨੂੰ ਕੋਈ ਸੁਮੱਤ ਲਓ,
ਜਣੀ-ਖਣੀ ਅੱਗੇ ਤਾਹੀਏਂ ਝੁੱਖਦੀ ਹਾਂ।
'ਤੀਰ' ਇਸ ਤਰ੍ਹਾਂ ਆਖ ਕੇ ਬੁੱਢੜੀ ਨੇ,
ਇਨ੍ਹਾਂ ਫ਼ੈਸ਼ਨਾਂ ਤੋਂ ਨੱਕ ਵੱਟਿਆ ਹੈ।
ਪੱਟੀ ਮੇਸ ਦਿਓ ਇਹਨਾਂ ਫ਼ੈਸ਼ਨਾਂ ਦੀ,
ਇਨ੍ਹਾਂ ਫ਼ੈਸ਼ਨਾਂ ਮੁਲਕ ਨੂੰ ਪੱਟਿਆ ਹੈ।



## 78.

# ਸ਼ਰਾਬੀ ਜੁੰਡੀ

ਝੰਡਾ ਸਿੰਘ ਦੀ ਬੈਠਕੇ 'ਕੱਠ ਹੋਇਆ,
ਦਿਹੁੰ ਡੁੱਬਣੇ ਵੇਲੇ ਸ਼ਰਾਬੀਆਂ ਦਾ।
ਸਾਊ ਕਹਿਣ ਲੱਗਾ ਇਹ ਪ੍ਰਾਹੁਣਿਆਂ ਨੂੰ,
ਰਿੱਧਾ ਮਾਸ ਹੈ ਅੱਜ ਮੁਰਗ਼ਾਬੀਆਂ ਦਾ।
ਮੁੱਕਣ ਬੋਤਲਾਂ ਨਾ, ਠੇਕਾ ਕੋਲ ਈ ਹੈ,
ਫੜੋ! ਆਹ ਲੈ ਲੌ ਗੁੱਛਾ ਚਾਬੀਆਂ ਦਾ।
ਪੇਟੀ ਖੋਲ੍ਹ ਲਓ, ਕੱਢ ਲਓ ਨੋਟ ਸੌ ਦਾ,
ਹਾਲ-ਚਾਲ ਦੱਸੋ ਨਾਲੇ ਭਾਬੀਆਂ ਦਾ।
ਆਣ ਬੋਤਲਾਂ ਖੁਲ੍ਹੀਆਂ ਦਿਲ ਖੁਲ੍ਹੇ,
ਪਿੜ ਬੱਝਿਆ ਦੰਗੇ-ਖ਼ਰਾਬੀਆਂ ਦਾ।
ਸਰਬ-ਸੰਮਤੀ ਨਾਲ ਪਰਧਾਨ ਬਣਿਆ,
ਜਲਸੇ ਵਿਚ ਗਲਾਸ ਪੰਜਾਬੀਆਂ ਦਾ।

ਵਾਰੋ ਵਾਰ ਲਿਆ ਹਾੜ੍ਹਾ ਸਾਰਿਆਂ ਨੇ,
ਪੀਣੋਂ ਕਿਸੇ ਨੂੰ ਕਿਸੇ ਨੇ ਡੱਕਿਆ ਨਾ।
ਫਟਾ-ਫਟ ਫੜਿਆ, ਗਟਾ-ਗੱਟ ਪੀਤਾ,
ਕੋਈ ਰਤਾ ਵੀ ਝਿਜਕਿਆ-ਝੱਕਿਆ ਨਾ।
ਕਹੀ ਮੂੰਹ ਆਈ ਹਰ ਇਕ ਨੇ ਹੀ,
ਕਿਸੇ, ਕਿਸੇ ਦੀ ਪੱਤ ਨੂੰ ਤੱਕਿਆ ਨਾ।
ਐਪਰ ਆਖਿਆ ਠੀਕ ਸਿਆਣਿਆਂ ਨੇ,
ਭੈੜਪੁਣਾ ਰਿਹਾ ਕਦੇ ਢੱਕਿਆ ਨਾ।
ਘੜੀ ਵਿਚ ਸ਼ਰਾਬ ਨੇ ਮਾਰ ਮੰਤਰ,
ਕੀਤੇ ਕੀਲ ਵਿਚ ਭੂਤਨੇ ਮੰਦਰੇ ਨੇ।
ਘਚੇ ਬੁੱਧੂ ਬਣਾਏ ਨਚਾਏ ਸਾਰੇ,
ਮਾਰੇ ਸਭਸ ਦੀ ਅਕਲ ਨੂੰ ਜੰਦਰੇ ਨੇ।

ਭਾਨੇ ਝੂਮ ਕੇ ਆਖਿਆ ਹੋਰ ਪਾ ਕੇ,
ਚਾਰ ਘੁੱਟ ਗੁਪਾਲਿਆ ਹੋਰ ਪੀ ਲੈ।
ਲੈ ਓ ਝੁਮਣਾ, ਚੰਨਣਾ ਤੂੰਹੇਂ ਲੈ ਲੈ,
ਤੂੰਹੀਏਂ ਯਾਰ ਨਿਹਾਲਿਆ ਹੋਰ ਪੀ ਲੈ।
ਸੰਗ ਪੀਣ ਤੋਂ ਨਾ ਮੂਲ, ਮੂਲ ਸਿੰਹਾਂ
ਪਾਈਆ ਇਕ ਜਵਾਲਿਆ ਹੋਰ ਪੀ ਲੈ।
ਗੰਗਾ ਵਗਦੀ ਪਈ ਊ ਅੱਜ ਖੁਲ੍ਹੀ,
ਲੈ ਓ ਦਾਦਾ ਦਿਆਲਿਆ ਹੋਰ ਪੀ ਲੈ।
ਸਹੁੰ ਦੇਵੀ ਦੀ ਰਤਨ ਇਹ ਚੌਧਵਾਂ ਹੈ,
ਦੈਂਤ, ਦੋਸਤੋ! ਗਾਂਵਦੇ ਵਾਰ ਇਸ ਦੀ।
ਜਨਮ ਮਰਨ ਚੁਰਾਸੀਓਂ ਛੁੱਟ ਜਾਵੇ,
ਪਵੇ ਮੂੰਹ ਜਿਸ ਦੇ ਅੰਦਰ ਧਾਰ ਇਸ ਦੀ।

ਪੀ ਪੀ ਕੇ ਬੈਠਕੋਂ ਬਾਹਰ ਨਿਕਲੇ,
ਆਪੋ ਆਪਣੇ ਦੱਸਣ ਕਮਾਲ ਲੱਗੇ।
ਗੱਲੋਂ ਖਹਿਬੜੇ ਤੇ ਗਲੋ-ਗੀਰ ਹੋ ਗਏ,
ਇੱਕ ਦੂਸਰੇ ਦੇ ਪੁੱਟਣ ਵਾਲ ਲੱਗੇ।
ਢੇਮਾਂ ਪੱਥਰਾਂ ਦੀ ਵਾਛੜ ਹੋਣ ਲੱਗੀ,
ਲੜਨ ਸੋਟੀਆਂ ਛਿੱਤਰਾਂ ਨਾਲ ਲੱਗੇ।
ਮਾਰਨ ਚਾਂਗਰਾਂ ਇਕ ਦੂੰ ਇਕ ਵਧੀਆ,
ਬੋਲਣ ਬੱਕਰੇ ਤੇ ਕੱਢਣ ਗਾਲ੍ਹ ਲੱਗੇ।
ਮਾਰੀ ਕਿਸੇ ਨੇ ਤਾੜ ਕੇ ਇੱਟ ਐਸੀ,
ਝੰਡਾ ਸਿੰਘ ਨੂੰ ਲੱਗੀ ਤੇ ਥਾਂ ਰੱਖਿਆ।
ਘੜੀ ਵਿਚ ਹੋਇਆ ਘੋਗਾ ਚਿੱਤ ਉਸ ਦਾ,
ਜੱਟਾਂ ਖ਼ੂਬ ਸ਼ਰਾਬ ਦਾ ਨਾਂ ਰੱਖਿਆ।

ਆਈ ਪਿੰਡ ਦੀ ਵਾਹਰ ਨੇ ਘੇਰ ਲੀਤੇ,
ਵਿੱਚੋਂ ਇੱਕ ਨਾ ਬੱਚ ਕੇ ਜਾਣ ਦਿੱਤਾ।
ਠਾਣਾ ਆ ਗਿਆ ਪੁਲਸੀਆਂ ਆਣ ਜੂੜੇ,
ਪੱਜ ਉਜ਼ਰ ਨਾ ਕੋਈ ਬਣਾਣ ਦਿੱਤਾ।

ਉਥੋਂ ਸਾਰਿਆਂ ਨੂੰ ਲਾ ਕੇ ਹੱਥਕੜੀਆਂ,
ਹਵਾਲਾਤ ਭੀੜੀ ਅੰਦਰ ਆਣ ਦਿੱਤਾ।
ਦੂਜੇ ਦਿਨ ਕਚਹਿਰੀ ਦੇ ਵਿਚ ਜਾ ਕੇ,
ਠਾਣੇਦਾਰ ਨੇ ਦੇ ਚਲਾਣ ਦਿੱਤਾ।
ਅਤੇ ਆਖਿਆ ਇਨ੍ਹਾਂ ਕੁਪੱਤਿਆਂ ਨੇ,
ਪਿੰਡੀਂ ਬੜਾ ਕੁਪੱਤ ਖਿਲਾਰਿਆ ਹੈ।
ਸਾਰੇ ਪਿੰਡ ਦੇ ਸਾਹਮਣੇ ਕੱਲ੍ਹ ਇਹਨਾਂ,
ਝੰਡਾ ਸਿੰਘ ਸਰਦਾਰ ਨੂੰ ਮਾਰਿਆ ਹੈ।

ਡੱਕੇ ਜੇਲ੍ਹ ਅੰਦਰ ਗਏ ਉਸੇ ਵੇਲੇ,
ਗਈ ਮਿਸਲ ਬਣਾਈ ਮੁਕੱਦਮੇ ਦੀ।
ਰੋਜ਼ ਰੋਜ਼ ਤਰੀਕ ਤੇ ਰੋਜ਼ ਪੇਸ਼ੀ,
ਹੋਵੇ ਰੋਜ਼ ਸੁਣਾਈ ਮੁਕੱਦਮੇ ਦੀ।
ਕੀਤੀ ਘੱਟ ਨਾ ਪੁਲਸ ਨੇ ਜ਼ੋਰ ਲਾ ਕੇ,
ਫਾਹੀ ਡੱਟਵੀਂ ਲਾਈ ਮੁਕੱਦਮੇ ਦੀ।
ਕਿਹਾ ਜੱਜ ਨੇ ਅੰਤ ਸ਼ਰਾਬੀਆਂ ਨੂੰ,
ਪੇਸ਼ ਕਰੋ ਸਫ਼ਾਈ ਮੁਕੱਦਮੇ ਦੀ।
ਮੰਨੋ ਸੱਚ ਜੇ ਤੁਸੀਂ ਨਿਰਦੋਸ਼ ਨਿਕਲੇ,
ਉਸੇ ਘੜੀ ਮੈਂ ਕਰ ਰਿਹਾ ਦਿਆਂਗਾ।
ਕੂਣ-ਕਸਰ ਜੇ ਰਤਾ ਵੀ ਨਜ਼ਰ ਆਈ,
ਫੇਰ ਠੋਕ ਕੇ ਪੂਰੀ ਸਜ਼ਾ ਦਿਆਂਗਾ।

ਬਸ ਫੇਰ ਕੀ ਸੀ ਝੂਰੇ ਹੁਕਮ ਸੁਣ ਕੇ,
ਅਤੇ ਲੈਣ ਲੱਗੇ ਉੱਭੇ ਸਾਹ ਸਾਰੇ।
ਚਾਰਾ ਕੋਈ ਵੀ ਦਿੱਸੇ ਰਿਹਾਈ ਦਾ ਨਾ,
ਲਏ ਰੋਕ ਕਾਨੂੰਨ ਨੇ ਰਾਹ ਸਾਰੇ।
ਪਹਿਲੇ ਲਿਆ ਵਕੀਲਾਂ ਨੇ ਫੇਰ ਹੂੰਝਾ,
ਵਿਟਰੇ ਬੋਤਲਾਂ ਲਈ ਗਵਾਹ ਸਾਰੇ।
ਗਹਿਣੇ ਰੱਖ ਕੇ ਪੈਲੀਆਂ ਕਰਜ਼ ਦੇਂਦੇ,
ਉਹ ਵੀ ਟਕੇ ਰੁਪਏ ਤੇ ਸ਼ਾਹ ਸਾਰੇ।

ਮਰਦਾ ਕੀ ਨਹੀਂ ਕਰਦਾ ਦੇ ਕਹਿਣ ਵਾਂਙੂ,
ਝੁੱਗੇ ਵੇਚ ਕੇ ਲਾ ਦਿੱਤੇ ਸਾਰਿਆਂ ਨੇ।
ਐਪਰ ਝੂਠੀ ਗਵਾਹੀ ਦੇ ਲਾਹੇ ਪੜਛੇ,
ਵੱਗ ਵੱਗ ਕੇ ਜਿਗ੍ਰਾ ਦੇ ਆਰਿਆਂ ਨੇ।
ਅੰਤ ਜੱਜ ਨੇ ਗੱਲ ਦੋ-ਟੁੱਕ ਕਰ ਕੇ,
ਲੰਮਾ ਰੇੜਕਾ ਝੱਟ ਮੁਕਾ ਦਿੱਤਾ।
ਵਾਂਗ ਹੰਸ ਨਖੇੜਿਆ ਦੁੱਧ ਪਾਣੀ,
ਕਲਮ ਨਾਲ ਇਹ ਪੂਰਨਾ ਪਾ ਦਿੱਤਾ।
ਅਤੇ ਬੋਲਿਆ : ਦੋਸ਼ੀਓ ਇਕ ਬੰਦਾ,
ਤੁਸਾਂ ਮੌਤ ਦੇ ਘਾਟ ਲੰਘਾ ਦਿੱਤਾ।
ਏਨਾ ਆਖ ਕੇ ਸਾਰਿਆਂ ਬੱਝਿਆਂ ਨੂੰ,
ਇੱਕੋ ਜਿਹਾ ਹੀ ਹੁਕਮ ਸੁਣਾ ਦਿੱਤਾ।
ਵੀਹ ਵੀਹ ਵਰ੍ਹੇ ਕੈਦ ਸਾਰਿਆਂ ਨੂੰ,
ਜਾਓ ਭੇਜਦਾ ਹਾਂ ਕਾਲੇ ਪਾਣੀਆਂ ਨੂੰ।
ਮੇਰੇ ਜਿਹਾ ਇਕ ਟਿਚਕਰੀ ਕਹਿਣ ਲੱਗਾ,
ਰੋਂਦੇ ਵੇਖ ਸ਼ਰਾਬੀਆਂ ਹਾਣੀਆਂ ਨੂੰ—

ਆਹ ਲੈ ਫੜੀਂ ਗਲਾਸ ਮੈਂ ਡੱਟ ਪੁੱਟਾਂ,
ਜਾਂਦੀ ਵਾਰ ਗੁਪਾਲਿਆ ਹੋਰ ਪੀ ਲੈ,
ਤੇਰਾ ਚਾਅ ਜੇਕਰ ਅਜੇ ਨਹੀਂ ਲੱਥਾ,
ਲੈ ਓ ਯਾਰ ਨਿਹਾਲਿਆ ਹੋਰ ਪੀ ਲੈ।
ਬੜੀ ਖਰੀ ਊ ਰੇਸ਼ੇ ਨੂੰ ਖੋਰਦੀ ਊ,
ਰੰਗਦਾਰ ਜਵਾਲਿਆ ਹੋਰ ਪੀ ਲੈ।
ਅੱਸੀ ਨੰਬਰੀ ਫੇਰ ਨਾ ਲੱਭਣੀ ਊ,
ਲੈ ਓ ਦਾਦਾ ਦਿਆਲਿਆ ਹੋਰ ਪੀ ਲੈ।
ਲੈ ਓ ਛੁੰਮਣਾ! ਚੰਨਣਾ! ਮੂਲ ਸਿੰਘਾ!
ਪੂਰੇ ਵੀਹ ਵਰ੍ਹੇ ਚੱਕੀ ਝੋ ਬਹਿ ਕੇ।
ਭਾਊ ਭਾਨਿਆ, ਆਖਦੀ ਪਈ ਬੋਤਲ,
ਬਣੀ ਕੱਟ ਤੇ ਮਾਂ ਨੂੰ ਰੋ ਬਹਿ ਕੇ।

ਲੰਮੀ ਕੈਦ ਦਾ ਸੁਣਦਿਆਂ ਹੁਕਮ ਉਥੋਂ,
ਢਾਹਾਂ ਮਾਰਦੇ ਜੇਲ੍ਹ ਨੂੰ ਜਾਣ ਲੱਗੇ।
ਮਾਪੇ ਕਿਸੇ ਦੇ, ਕਿਸੇ ਦੇ ਪੁੱਤ ਧੀਆਂ,
ਆ ਕੇ ਸਾਹਮਣੇ ਰੋਣ ਕੁਰਲਾਣ ਲੱਗੇ।
ਪਿੱਟ ਪਿੱਟ ਕੇ ਜੱਟੀਆਂ ਨਿਸਲ ਹੋਈਆਂ,
ਵੇਖ ਵੇਖ ਕੇ ਬਾਲ ਚਿਚਲਾਣ ਲੱਗੇ।
ਢਾਹੀਂ ਮਾਰ ਕੇ ਕਿਹਾ ਸ਼ਰਾਬੀਆਂ ਨੇ,
ਜਦੋਂ ਜੇਲ੍ਹ ਅੰਦਰ ਪੈਰ ਪਾਣ ਲੱਗੇ।
'ਝੁੱਗਾ' ਟੂੰਬ-ਟਲੀ ਲਾ ਕੇ ਨੰਗ ਹੋ ਗਏ,
ਰਹੇ ਫੇਰ ਵੀ ਅਸੀਂ ਬੇ-ਆਸ ਭਾਈਓ।
ਸਾਨੂੰ ਮਾਰਿਆ ਹੈ "ਤੀਰ" ਬੋਤਲਾਂ ਨੇ,
ਘੁੱਟ ਗਿਆ ਏ ਗਲਾ ਗਲਾਸ ਭਾਈਓ।



# ਕੁਝ ਧਾਰਮਕ ਗੀਤ

## 79.

## ਅਨੋਖੇ ਦਰਸ਼ਨ

ਨੀ ਸੱਜਣੀ! ਅੱਜ ਮੈਂ ਤੱਕਿਆ, ਕਲਗੀਧਰ ਰਣਧੀਰ।
ਸੁੱਤਾ ਸੱਥਰ ਸੇਜ ਵਿਛਾ ਕੇ,
ਰੁੱਖ ਤੋਂ ਸਿਰ ਤੇ ਚੌਰ ਝੁਲਾ ਕੇ,
ਸਿਰ ਦਾ ਕਰ ਕੇ ਢੀਮ ਸਿਰ੍ਹਾਣਾ,
ਸਬਰ ਸ਼ੁਕਰ ਵਿਚ ਭੁੱਖਾ ਭਾਣਾ,
ਦਰਦਾਂ ਦੀ ਤਸਵੀਰ।
ਤੇਗ ਕਮਾਨ ਧਰੀ ਛਾਤੀ ਤੇ, ਹੱਥ ਉਸ ਦੇ ਵਿਚ ਤੀਰ।
ਨੀ ਸੱਜਣੀ.......
ਮੀਟੇ ਨੈਣ ਉਢ੍ਹੇ ਮਤਵਾਲੇ,
ਪੈਰੀਂ ਟੁਰ ਟੁਰ ਪੈ ਗਏ ਛਾਲੇ,
ਗਰਦ-ਗੁਬਾਰ ਪਈ ਤੁਰ ਤੁਰ ਕੇ,
ਟੁੱਟ ਗਈਆਂ ਸੂਲਾਂ ਭੁਰ ਭੁਰ ਕੇ,
ਰਖਿਆ ਸੋਹਲ ਸਰੀਰ।
ਬਾਜ਼ ਨਾ ਦਿੱਸਿਆ ਤਾਜ ਨਾ ਦਿੱਸਿਆ, ਕੱਪੜੇ ਲੀਰੋ ਲੀਰ।
ਨੀ ਸੱਜਣੀ.......



## 80.

# ਅੰਮ੍ਰਿਤ ਪੀ

ਪੀ ਓ ਸੱਜਣਾ ਪੀ, ਜੀ ਓ ਸੱਜਣਾ ਜੀ।

ਖੰਡੇ ਦਾ ਅੰਮ੍ਰਿਤ ਪੀਂਦਾ ਜਾ,
ਸਿੱਖੀ ਦਾ ਜੀਵਨ ਜੀਂਦਾ ਜਾ,
ਮਨ ਗੁਰ-ਚਰਨੀਂ ਸੀ। ਪੀ ਓ.....

ਇਹ ਅੰਮ੍ਰਿਤ ਜਿਸ ਜਿਸ ਪੀਤਾ ਏ,
ਉਸ ਜੀਵਨ ਸਫਲਾ ਕੀਤਾ ਏ,
ਤੂੰ ਲੱਭਦਾ ਏਂ ਕੀ। ਪੀ ਓ....

ਨੈਣਾਂ ਵਿਚ ਅੰਮ੍ਰਿਤ ਭਰ ਲੈ ਤੂੰ,
ਸਰ ਦੋਵੇਂ ਅੱਖੀਆਂ ਕਰ ਲੈ ਤੂੰ,
ਪੀ ਮਤਵਾਲਾ ਥੀ। ਪੀ ਓ.....



# 81.

## ਆਗਮਨ

ਕਲਗੀ ਨੇ ਚਮਕਾਂ ਦੱਸੀਆਂ ਨੇ।
ਸਭ ਦਿਲ ਤੋਂ ਚਿੰਤਾ ਨੱਸੀਆਂ ਨੇ।
ਲੌ ਔਹ ਕਲਗੀਧਰ ਆਇਆ ਏ।
ਹੱਥ ਉਸ ਦੇ ਬਾਜ਼ ਸੁਹਾਇਆ ਏ।
ਤੱਕ ਤੱਕ ਕੇ ਉਸ ਦੇ ਮੁੱਖੜੇ ਨੂੰ,
ਖਿੜ ਖਿੜ ਸਭ ਕਲੀਆਂ ਹੱਸੀਆਂ ਨੇ।
ਕਲਗੀ ਨੇ ਚਮਕਾਂ........
ਵਾਹ ਸੂਰਤ ਕਲਗੀਧਰ ਦੀ ਏ,
ਕੁਦਰਤ ਪਈ ਜਿਸ ਤੇ ਮਰਦੀ ਏ,
ਇਸ ਸੁਹਣੇ ਮੋਤੀਆਂ ਵਾਲੇ ਤੋਂ,
ਸਭ ਮਿਹਰਾਂ ਹਿੰਦ ਤੇ ਵੱਸੀਆਂ ਨੇ।
ਕਲਗੀ ਨੇ ਚਮਕਾਂ........
ਭਾਰਤ ਦਾ ਇਹ ਰਖਵਾਲਾ ਏ,
ਦੁਖੀਆਂ ਦੇ ਗਲ ਦੀ ਮਾਲਾ ਏ,
ਹੱਥ ਸੋਭੇ 'ਤੀਰ' ਕਮਾਨ ਪਿਆ,
ਅੱਖੀਆਂ ਵਿਚ ਰੰਗ ਦੇ ਰਸੀਆਂ ਨੇ।
ਕਲਗੀ ਨੇ ਚਮਕਾਂ ਦੱਸੀਆਂ ਨੇ।



# 82.

## ਬਚਾ ਆਣ ਕੇ

### ਕੱਵਾਲੀ

ਲਾਲ ਤ੍ਰਿਪਤਾ ਦੇ, ਦਰਸ਼ਨ ਦਿਖਾ ਆਣ ਕੇ।
ਫੇਰ ਭਾਰਤ ਦੀ ਬੇੜੀ ਬਚਾ ਆਣ ਕੇ।

ਫੇਰ ਦੂਈ ਦਾ ਰੌਲਾ ਪਿਆ ਜੱਗ ਤੇ,
ਏਕਤਾ ਦਾ ਕੋਈ ਗੀਤ ਗਾ ਆਣ ਕੇ।

ਫੇਰ ਭਾਗੋ ਕਈ ਹੋ ਗਏ ਥਾਉਂ ਥਾਂ,
ਹੱਕ ਦੀ ਤੇ ਨਾਹੱਕ ਦੀ ਵਿਖਾ ਆਣ ਕੇ।

ਫੇਰ ਜਾਬਰ ਨੇ ਬਾਬਰ ਤੋਂ ਵੱਧ ਹੋ ਗਏ,
ਜਾਬਰਾਂ ਨੂੰ ਤੂੰ ਛੇਤੀ ਨਿਵਾ ਆਣ ਕੇ।

ਫੇਰ ਭਾਰਤ, ਗ਼ੁਲਾਮੀ ਦੇ ਵਿਚ ਪੈ ਗਿਆ,
ਬੰਦੀਆਂ ਦੀ ਤੂੰ ਬੰਦੀ ਛੁਡਾ ਆਣ ਕੇ।

ਘੁੱਟ ਪਾਣੀ ਨੂੰ ਰੋਂਦੇ ਪਿਆਸੇ ਪਏ,
ਫੇਰ ਮਿਹਰਾਂ ਦੇ, ਚਸ਼ਮੇ ਵਗਾ ਆਣ ਕੇ।

ਭੁੱਲੀ ਦੁਨੀਆ ਨਾ, ਕਾਦਰ ਦੀ ਹੋ ਕੇ ਰਹੇ,
ਫੇਰ ਕਾਦਰ ਦੀ, ਦੁਨੀਆ ਬਣਾ ਆਣ ਕੇ।

ਗੀਤ ਆ ਤਿਰੇ ਸੁਣਨੇ ਦੀ ਹੈ ਲੋਚਨਾ,
ਬਾਣੀ ਗਾ ਤੇ ਰਬਾਬ ਓਹ ਵਜਾ ਆਣ ਕੇ।

'ਤੀਰ' ਬਾਲੇ ਤੇ ਮਰਦਾਨੇ ਨੂੰ ਨਾਲ ਲੈ,
ਮੋਹਣੀ ਮੂਰਤ ਪਿਆਰੇ ਵਿਖਾ ਆਣ ਕੇ।



## 83.

# ਆ ਗਿਆ

ਗੁਰੂ ਆ ਗਿਆ ਸਤਿਗੁਰੂ ਆ ਗਿਆ।

ਹੁਣ ਨਾ ਜ਼ਾਲਮ ਸਤਾਵਣਗੇ ਮਜ਼ਲੂਮ ਨੂੰ,
ਹੈ ਕਰਨ ਵਾਸਤੇ ਸੁਰਖ਼ਰੂ ਆ ਗਿਆ।

ਹੁਣ ਨਾ ਕਾਤੀ ਜ਼ੁਲਮ ਦੀ ਚਲੇਗੀ ਕਦੀ,
ਹੋਣ ਲਈ ਸੂਰਮਾ ਦੂ-ਬਦੂ ਆ ਗਿਆ।

ਜ਼ਿੰਦਗੀ ਮੁਰਦਿਆਂ ਨੂੰ ਮਿਲੇਗੀ ਪਈ,
ਸਾਈਂ ਮਿਹਰਾਂ ਦਾ ਪਾਵਣ ਹੈ ਰੂਹ ਆ ਗਿਆ।

ਹੁਣ ਨਾ ਰੋਵੇ ਦੁੱਖੀ, ਹੋਕਰਾ ਦੇ ਦਿਓ,
ਅੱਜ ਪਟਨੇ ਮੇਰਾ ਸਤਿਗੁਰੂ ਆ ਗਿਆ।



## 84.

# ਉਪਦੇਸ਼

ਉੱਠ ਜਪ ਲੈ ਜਿੰਦੜੀਏ! ਬਾਣੀ, ਨੀ ਵੇਲੇ ਅੰਮ੍ਰਿਤ ਦੇ।
ਅੜੀਏ, ਅੜੀਏ, ਨੀ ਵੇਲੇ ਅੰਮ੍ਰਿਤ ਦੇ ਬਾਣੀ ਪੜ੍ਹੀਏ।
ਉੱਠ ਜੱਪ ਲੈ ਜਿੰਦੜੀਏ! ਬਾਣੀ, ਨੀ ਵੇਲੇ ਅੰਮ੍ਰਿਤ ਦੇ।
ਬਾਣੀ, ਬਾਣੀ ਨੀ ਵੇਲੇ ਅੰਮ੍ਰਿਤ ਦੇ ਸੁਖਦਾਨੀ।
ਅੜੀਏ! ਅੜੀਏ! ਨੀ ਭੁੱਲ ਨਾ ਬਾਣੀ ਨੂੰ ਸਿਰ ਸੜੀਏ।
ਉੱਠ ਜੱਪ ਲੈ ਜਿੰਦੜੀਏ! ਬਾਣੀ, ਨੀ ਵੇਲੇ ਅੰਮ੍ਰਿਤ ਦੇ।
ਅੜੀਏ, ਅੜੀਏ! ਪਲੜਾ ਬਾਣੀ ਦਾ ਘੁਟ ਕੇ ਫੜੀਏ।
ਉੱਠ ਜੱਪ ਲੈ ਜਿੰਦੜੀਏ! ਬਾਣੀ, ਨੀ ਰੱਬ ਨਾਲ ਰਲ ਜਾਏਂਗੀ।
ਅੜੀਏ, ਅੜੀਏ! ਨੀ ਭੇਟਾ ਸਤਿਗੁਰ ਦੀ ਚੱਲ ਚੜ੍ਹੀਏ।
ਉੱਠ ਜੱਪ ਲੈ ਜਿੰਦੜੀਏ! ਬਾਣੀ, ਨੀ ਬਾਣੀ ਫਾਹੀ ਕੱਟਦੀ।
ਸਖੀਏ ਸਖੀਏ! ਨੀ ਗੁਰ ਦੀ ਬਾਣੀ ਨੂੰ ਯਾਦ ਰੱਖੀਏ।



# 85.

## ਉਪਕਾਰੀ ਗੁਰੂ

ਤੈਥੋਂ ਸਦਕੇ ਪਿਤਾ ਤੈਥੋਂ ਵਾਰੇ ਪਿਤਾ।
ਕੀਤੇ ਉਪਕਾਰ ਤੂੰ ਜਗ ਤੇ ਭਾਰੇ ਪਿਤਾ।
ਤੇਰੀ ਕਰਨੀ ਨਿਰਾਲੀ ਹੈ ਉਪਕਾਰੀਆ।
ਤੇਰੀ ਉਮਤ ਅਕਾਲੀ ਹੈ ਉਪਕਾਰੀਆ।
ਤੂੰ ਅਜਬ ਘਾਲ ਘਾਲੀ ਹੈ ਉਪਕਾਰੀਆ।
ਦੀਨਾਂ ਖ਼ਾਤਰ ਤਸੀਹੇ ਸਹਾਰੇ ਪਿਤਾ।
ਕੀਤਾ ਦੁੱਖੀਆਂ ਤੋਂ ਬਾਪੂ ਵੀ ਕੁਰਬਾਨ ਤੂੰ।
ਛੱਡੇ ਸੁੱਖਾਂ ਦੇ ਸਾਰੇ ਹੀ ਸਾਮਾਨ ਤੂੰ।
ਪਾਈ ਵਖਤਾਂ ਦੇ ਵਿਚ ਆਪਣੀ ਜਾਨ ਤੂੰ।
ਸਦਕੇ ਕੀਤੇ ਨੀ ਚਾਰੇ ਦੁਲਾਰੇ ਪਿਤਾ।
ਤਿਰੀ ਮਾਛੀਵਾੜੇ ਦੀ ਝਾਕੀ ਅਜਬ।
ਹੈ ਉੱਚ ਪੀਰ ਵਾਲੀ ਪੁਸ਼ਾਕੀ ਅਜਬ।
ਹੈ, ਦੁਨੀਆਂ ਤੇ ਸਤਿਗੁਰ ਤੂੰ ਸਾਕੀ ਅਜਬ।
ਤੇਰੀ ਪੀ ਕੇ ਨੇ ਆਉਂਦੇ ਹੁਲਾਰੇ ਪਿਤਾ।
ਲਾਈ ਰਣਜੀਤ ਤੇ ਜਿਸ ਘੜੀ ਚੋਟ ਤੂੰ।
ਮਾਰੀ ਜ਼ਾਲਮ ਦੀ ਮੈਦਾਨ ਵਿਚ ਗੋਟ ਤੂੰ।
ਬਣਿਓਂ ਦੀਨਾਂ-ਅਨਾਥਾਂ ਦੀ ਧਿਰ-ਓਟ ਤੂੰ।
ਲੇਖੇ ਲਾਏ ਨੀ ਪੰਜ ਪਿਆਰੇ ਪਿਤਾ।
ਤੇਰੀ ਸ਼ੁਭ ਸਪਤਮੀ ਨੂੰ ਮਨਾਈਏ ਕਿਵੇਂ।
ਤੈਨੂੰ ਸਤਿਗੁਰ ਜੀ ਦਸ ਰਿਝਾਈਏ ਕਿਵੇਂ।
ਤੇਰੀ ਮਹਿਮਾ ਤੇ ਗੁਣ ਗੀਤ ਗਾਈਏ ਕਿਵੇਂ।
ਤੇਰੇ ਅਨਗਿਣਤ ਦੁਨੀਆਂ ਤੇ ਤਾਰੇ ਪਿਤਾ।



## 86.

# ਮੇਰੀ ਲੋਚ

ਦਿਨੇ ਰਾਤ ਗਾਵਾਂ, ਮੈਂ ਨਾਨਕ ਹੀ ਨਾਨਕ।
ਪਲੋ ਪਲ ਧਿਆਵਾਂ, ਮੈਂ ਨਾਨਕ ਹੀ ਨਾਨਕ।

ਇਹੋ ਲਗਨ ਰਹਿੰਦੀ ਹੈ ਉੱਠਦੀ ਤੇ ਬਹਿੰਦੀ,
ਚਿਤਾਰਾਂ ਮਨਾਵਾਂ, ਮੈਂ ਨਾਨਕ ਹੀ ਨਾਨਕ।

ਜੇ ਸੁਪਨੇ ਦੇ ਵਿੱਚ ਵੀ ਜੁੜਨ ਨੈਣ ਕਿਧਰੇ,
ਪਈ ਬੁੜ-ਬੁੜਾਵਾਂ, ਮੈਂ ਨਾਨਕ ਹੀ ਨਾਨਕ!

ਜੇ ਆਵੇ ਕਿਤੇ ਮੇਰੇ, ਅੰਗਣ ਨੀ ਸਈਓ!
ਨਿਗ੍ਹਾ ਵਿਚ ਬਿਠਾਵਾਂ ਮੈਂ ਨਾਨਕ ਹੀ ਨਾਨਕ।

ਮੇਰੀ ਮੈਂ ਮਿਟੇ, ਮੈਂ ਮਰਾਂ ਉਸ ਦੇ ਸਾਹਵੇਂ,
ਤੇ ਮਰ ਕੇ ਹੋ ਜਾਵਾਂ, ਮੈਂ ਨਾਨਕ ਹੀ ਨਾਨਕ।

ਇਹੋ ਲੋਚ ਮੇਰੀ, ਬਣਾਂ ਸਾਜ਼ ਉਸ ਦਾ,
ਤੇ ਪਲ ਪਲ ਹੀ ਗਾਵਾਂ, ਮੈਂ ਨਾਨਕ ਹੀ ਨਾਨਕ।



## 87.

# ਇਲਾਹੀ ਸ਼ਾਨ

ਸਦਕੜੇ ਆਪ ਹੋਂਦੀ ਹੈ, ਇਲਾਹੀ ਸ਼ਾਨ ਨਾਨਕ ਤੋਂ।
ਮੁਕਤੀ ਵੀ ਦਾਨ ਮੰਗਦੀ ਹੈ, ਮੁਕਤ ਦਾ ਦਾਨ ਨਾਨਕ ਤੋਂ।

ਗੁਰੂ ਨਾਨਕ ਹੈ ਹਿੰਦੂ ਦਾ, ਵਲੀ ਨਾਨਕ ਹੈ ਮੋਮਨ ਦਾ,
ਦੋਵੇਂ ਈ ਚੋਖੰਨੇ ਕਰਦੇ ਨੇ, ਆਪਣੀ ਜਾਨ ਨਾਨਕ ਤੋਂ।

ਦੁਆਰੇ ਓਸ ਦੇ ਦੇਵੀ, ਬੁਹਾਰੀ ਰੋਜ਼ ਦੇਂਦੀ ਹੈ,
ਦਿਲੋਂ ਨਿਰਮਲ ਹੋ ਹੋ ਕੇ, ਹੈ ਲੈਂਦੀ ਮਾਣ ਨਾਨਕ ਤੋਂ।

ਇਹ ਸਾਰੇ ਚੰਦ ਤੇ ਤਾਰੇ, ਕਰਨ ਪਰਦੱਖਣਾ ਉਸ ਦੀ,
ਹੈ ਚਾਨਣ ਤੇਜ ਬਲ ਸ਼ਕਤੀ ਵੀ, ਲੈਂਦਾ ਭਾਨ ਨਾਨਕ ਤੋਂ।

ਸੱਚਾਈ ਦਿਲ ਨਾਨਕ ਦਾ, ਗਰੀਬੀ ਆਤਮਾ ਉਸ ਦੀ।
ਮੁਹੱਬਤ ਕੁੱਲ ਦੁਨੀਆਂ ਦੀ, ਜਾਏ ਕੁਰਬਾਨ ਨਾਨਕ ਤੋਂ।

ਉਹ ਸੋਮਾ ਬਰਕਤਾਂ ਦਾ ਹੈ, ਉਹ ਸਾਗਰ ਹੈ ਪਿਆਰਾਂ ਦਾ।
ਗੁਣਾਂ ਨੇ ਹੈ ਜਨਮ ਲੀਤਾ, ਗੁਣਾਂ ਦੀ ਖਾਣ ਨਾਨਕ ਤੋਂ।

ਨਾ ਐਵੇਂ ਪਿਆਰ ਦੀ ਦੁਨੀਆਂ, ਵਸਾਈ 'ਤੀਰ' ਦੁਨੀਆਂ ਤੇ।
ਹੋਏ ਦੁਨੀਆਂ ਦੇ ਵਿਚ ਪੈਦਾ, ਧਰਮ ਈਮਾਨ ਨਾਨਕ ਤੋਂ।



# 88.

## ਬਾਜ਼ਾਂ ਵਾਲਾ

ਬੱਲੇ ਬੱਲੇ ਪਈ ਬਾਜ਼ਾਂ ਵਾਲਾ ਗੁਰੂ ਆ ਗਿਆ।
ਮਾਤਾ ਗੁਜਰੀ ਨੂੰ ਮਿਲਣ ਵਧਾਈਆਂ। ਪਈ ਬਾਜ਼ਾਂ....
ਬੱਲੇ ਬੱਲੇ ਜੀ ਸੁਣੀ ਗਈ ਪੁਕਾਰ ਹਿੰਦ ਦੀ,
ਰੱਬ ਨੇ ਸੁਣੀਆਂ, ਕੂਕ ਦੁਹਾਈਆਂ। ਪਈ ਬਾਜ਼ਾਂ.....
ਬੱਲੇ ਬੱਲੇ ਪਈ, ਜ਼ਾਲਮਾਂ ਨੂੰ ਜਾਨ ਦੀ ਪਈ,
ਆਇਆ ਜੋਧਾ ਗੁਰ ਬਲਕਾਰੀ। ਜੀ ਬਾਜ਼ਾਂ ਵਾਲਾ.....
ਬੱਲੇ ਬੱਲੇ ਪਈ ਹਿੰਦੂਆਂ ਦੀ ਜਿੰਦ ਬਚ ਗਈ,
ਜੋ ਸੀ ਕਰਦੇ ਗਿਰੀਆ-ਜ਼ਾਰੀ। ਜੀ ਬਾਜ਼ਾਂ ਵਾਲਾ....
ਬੱਲੇ ਬੱਲੇ ਪਈ ਅਜ ਦਿਨ ਭਾਗਾਂ ਵਾਲੜਾ,
ਜਗ ਤੇ ਉਤਰੀ ਜੋਤ ਅਕਾਲੀ। ਪਈ ਬਾਜ਼ਾਂ ਵਾਲਾ....
ਬੱਲੇ ਬੱਲੇ ਪਈ ਆਇਆ ਅੱਜ ਗੁਰੂ ਦਸਵਾਂ,
ਜੋ ਹੈ ਸਿੱਖ ਪੰਥ ਦਾ ਵਾਲੀ। ਪਈ ਬਾਜ਼ਾਂ ਵਾਲਾ....



# 89.

## ਸ਼ਰਧਾਲੂ ਲੁਬਾਣੇ ਦਾ ਸੰਸਾ

ਦਿਲਾ! ਭੇਟ ਆਪਣੀ ਚੜ੍ਹਾਵਾਂਗਾ ਅੱਜ ਮੈਂ।
ਉਹਨੂੰ ਸੀਸ ਆਪਣਾ ਨਿਵਾਵਾਂਗਾ ਅੱਜ ਮੈਂ।
ਗਦੇਲੇ ਲਗਾ ਕੇ ਇਹ ਬੈਠੇ ਨੇ ਬਾਈ,
ਕਿਹਨੂੰ ਆਪਣਾ ਗੁਰੂ ਬਣਾਵਾਂਗਾ ਅੱਜ ਮੈਂ।
ਇਹ ਸਾਰੇ ਗੁਰੂ ਨੇ ਬਣੇ ਬੈਠੇ ਏਥੇ।
ਕਿਵੇਂ ਸੱਚੇ ਸਤਿਗੁਰ ਨੂੰ ਪਾਵਾਂਗਾ ਅੱਜ ਮੈਂ।
ਕੀ ਮੇਰਾ ਮਲਾਹ ਅੱਜ ਮਿਲੇਗਾ ਨਾ ਮੈਨੂੰ?
ਕੀ ਦਰਸ਼ਨ ਤੋਂ ਖਾਲੀ ਹੋ ਜਾਵਾਂਗਾ ਅੱਜ ਮੈਂ।
ਹੱਛਾ ਜਿਹੜਾ ਮੰਗੇਗਾ ਅੱਜ ਭੇਟ ਪੂਰੀ,
ਜਾਣੀ ਜਾਣ ਉਸ ਨੂੰ ਮਨਾਵਾਂਗਾ ਅੱਜ ਮੈਂ।



## 90.

# ਸਰਬੰਸ-ਦਾਨੀ ਗੁਰੂ

ਬੱਲੇ ਬੱਲੇ ਕਲਗੀ ਸਜਾਣ ਵਾਲਿਆ!
ਤੇਰੀ ਕਲਗੀ ਦੀ ਝਲਕ ਨਿਰਾਲੀ, ਤੇਰੀ...

ਬੱਲੇ ਬੱਲੇ ਕਿ ਅੰਮ੍ਰਿਤ ਛਕਾਣ ਵਾਲਿਆ!
ਤੇਰੇ ਅੰਮ੍ਰਿਤ ਕਲਾ ਵਿਖਾਲੀ, ਤੇਰੇ....

ਬੱਲੇ ਬੱਲੇ ਕਿ ਬਚੜੇ ਘੁਮਾਣ ਵਾਲਿਆ!
ਹਸ ਹਸ ਲਾਲ ਘੁਮਾਏ ਚਾਰੇ, ਹਸ....

ਬੱਲੇ ਬੱਲੇ ਕਿ ਜ਼ੁਲਮ ਮਿਟਾਣ ਵਾਲਿਆ!
ਕੀਤੇ ਸਦਕੇ ਤੂੰ ਪੰਜ ਪਿਆਰੇ, ਕੀਤੇ...

ਬੱਲੇ ਬੱਲੇ ਕਿ ਖ਼ਾਲਸਾ ਸਜਾਣ ਵਾਲਿਆ!
ਹਿੰਦ 'ਚੋਂ ਛੂਤ ਛਾਤ ਨੂੰ ਕੱਢਿਆ, ਹਿੰਦ 'ਚੋਂ

ਬੱਲੇ ਬੱਲੇ ਕਿ ਤੇਗ਼ ਚਮਕਾਣ ਵਾਲਿਆ!
ਤੂੰ ਸੀ ਜ਼ੁਲਮ ਦਾ ਬੂਟਾ ਵਢਿਆ, ਤੂੰ ਸੀ....

ਬੱਲੇ ਬੱਲੇ ਪਈ ਪਟਨੇ 'ਚ ਆਣ ਵਾਲਿਆ!
ਸਾਡੇ ਦਿਲ-ਪਟਨੇ ਵਿਚ ਆਵੀਂ, ਸਾਡੇ...

ਬੱਲੇ ਬੱਲੇ ਪਈ ਨੀਲੇ ਨੂੰ ਦੁੜਾਨ ਵਾਲਿਆ!
ਸਾਡੀਆਂ ਅੱਖੀਆਂ 'ਚ ਨੀਲਾ ਦੁੜਾਵੀਂ, ਸਾਡੀਆਂ....



## 91.

# ਕੌਮੀ ਸ਼ਹੀਦ ਬਾਬਾ ਦੀਪ ਸਿੰਘ

ਬੱਲੇ ਬੱਲੇ ਪਈ ਵੇਖ ਲਓ ਨਜ਼ਾਰੇ ਤੇਗ ਦੇ,
ਬਿਜਲੀ ਵਾਂਙੂ ਰਣ ਵਿਚ ਚਮਕੇ।
ਬੱਲੇ ਬੱਲੇ ਪਈ ਸੂਰਮੇ ਦੇ ਵਾਰ ਚਮਕੇ,
ਧਮਕਾਂ ਨਾਲ ਧਰਤੀ ਪਈ ਧਮਕੇ।

ਬੱਲੇ ਬੱਲੇ ਪਈ ਵਾਢੀ ਵੇਖੋ ਕਿਰਸਾਨ ਦੀ,
ਵਾਢਾਂ ਵਢ ਵਢ ਸੱਥਰ ਪਾਏ।
ਬੱਲੇ ਬੱਲੇ ਪਈ ਖੂਹ ਕੈਸਾ ਜੋਇਆ ਜੱਟ ਨੇ,
ਪਾਣੀ ਰੱਤ ਦੇ ਵਹਿਣ ਵਗਾਏ।

ਬੱਲੇ ਬੱਲੇ ਪਈ ਵੇਖ ਲਓ ਔਹ ਪਾਰ ਬੋਲਿਆ,
ਸਿਰ ਤੇ ਧੜ ਵੱਖੋ ਵੱਖ ਹੋਇਆ।
ਬੱਲੇ ਬੱਲੇ ਪਈ ਬੋਲੀ ਮਾਰੀ ਕਿਸੇ ਸਿੰਘ ਨੇ,
ਇਹ ਸਿੱਖ ਬਚਨ ਪਾਲ ਨਹੀਂ ਮੋਇਆ।

ਬੱਲੇ ਬੱਲੇ ਪਈ ਆਖਦਾ ਸੀ ਗੱਜ-ਵੱਜ ਕੇ,
ਦਰਸ਼ਨ ਅੰਮ੍ਰਿਤਸਰ ਦਾ ਕਰਨਾ।
ਬੱਲੇ ਬੱਲੇ ਪਈ ਪਾਪ ਮੇਟ ਹਰੀ ਮੰਦਰੋਂ,
ਫੇਰ ਮੌਤ ਮਰਦ ਦੀ ਮਰਨਾ।

ਬੱਲੇ ਬੱਲੇ ਪਈ ਸਿੰਘ ਨੇ ਨਾ ਕੌਲ ਪਾਲਿਆ,
ਐਵੇਂ ਫੜ੍ਹ ਸੀ ਭੁੱਲ ਕੇ ਮਾਰੀ।
ਬੱਲੇ ਬੱਲੇ ਪਈ ਸਿੰਘਾ ਤੈਨੂੰ ਏਸ ਜੱਗ ਤੇ,
ਦੱਸ! ਕੀ ਕਹੇਗੀ ਦੁਨੀਆ ਸਾਰੀ।

ਬੱਲੇ ਬੱਲੇ ਪਈ ਖ਼ਾਲਸੇ ਨੂੰ ਮਿਹਣਾ ਖਾ ਗਿਆ,
ਵੇਖੋ ਧੜ ਨੇ ਕਲਾ ਵਿਖਾਈ।
ਬੱਲੇ ਬੱਲੇ ਪਈ ਸੀਸ ਤਲੀ ਉੱਤੇ ਰੱਖਿਆ,
ਧੜ ਨੇ ਵਾਹ ਵਾਹ ਲੜੀ ਲੜਾਈ!

ਬੱਲੇ ਬੱਲੇ ਪਈ ਵੈਰੀ ਵੀ ਹੈਰਾਨ ਹੋ ਗਏ,
ਡਿੱਠਾ ਧੜ ਸਿਰ ਬਾਝੋਂ ਲੜਦਾ।
ਬੱਲੇ ਬੱਲੇ ਪਈ ਤੇਗ ਕੱਲੇ ਦੀਪ ਸਿੰਘ ਦੀ,
ਜਿਵੇਂ ਜੀਭ ਹਿਲਾਂਦੀ ਸੱਪਣੀ।

ਬੱਲੇ ਬੱਲੇ ਪਈ ਅੰਮ੍ਰਿਤਸਰ ਆ ਗਿਆ,
ਸਿੰਘ ਨੇ ਗੱਜ ਕੇ ਫ਼ਤਹ ਗਜਾਈ।



## 92.

## ਸਾਂਝਾ ਗੁਰੂ

ਗੁਰੂ ਨਾਨਕ ਸਭ ਦਾ ਸਾਂਝਾ ਹੈ, ਸਭਨਾਂ ਨੂੰ ਗਲੇ ਲਗਾਂਦਾ ਹੈ।
ਨੀਚਾਂ ਨੂੰ ਉਚੇ ਕਰਦਾ ਹੈ, ਉੱਚਿਆਂ ਦਾ ਮਾਣ ਗਵਾਂਦਾ ਹੈ।

ਹਿੰਦੂ ਹਨ ਓਸੇ ਸਾਹਿਬ ਦੇ, ਮੁਸਲਮ ਵੀ ਉਸ ਦੇ ਬੰਦੇ ਹਨ,
ਇਸ ਲਈ ਬਾਲੇ ਮਰਦਾਨੇ ਨੂੰ, ਆਦਰ ਦੇ ਨਾਲ ਬਿਠਾਂਦਾ ਹੈ।

ਜੰਜੂ ਹਿੰਦੂ ਨੂੰ ਪਾਉਂਦਾ ਹੈ, ਸੰਤੋਖ ਦਇਆ ਤੇ ਸਤਿ ਦਾ ਓਹ,
ਤੇ ਤਸਬੀਹ ਸ਼ਾਂਤ ਸੁਭਾ ਵਾਲੀ, ਮੋਮਨ ਦੇ ਹੱਥ ਫੜਾਂਦਾ ਹੈ।

ਗੰਗਾ ਤੇ ਜਾ ਕੇ ਹਿੰਦੂਆਂ ਨੂੰ, ਭਰਮਾਂ ਚੋਂ ਜੇਕਰ ਕਢਦਾ ਹੈ,
ਮੱਕੇ ਵਿੱਚ ਵੀ ਜਾ ਮੋਮਨ ਦੇ, ਸਭ ਦਿਲ ਦੇ ਭਰਮ ਮਿਟਾਂਦਾ ਹੈ।

ਮਸਜਦ ਵਿਚ ਪੜ੍ਹੇ ਨਿਮਾਜ਼ ਪਿਆ, ਦੌਲਤ ਖ਼ਾਂ ਕਾਜ਼ੀ ਨਾਲ ਕਿਤੇ,
ਜਾ ਜਗਨ ਨਾਥ ਵਿਚ ਪੰਡਤਾਂ ਨੂੰ, ਪੂਜਾ ਦੀ ਜਾਚ ਸਿਖਾਂਦਾ ਹੈ।

ਕੀ ਮਹਿਮਾ ਉਸਦੀ ਕਲਮ ਕਰੇ, ਕੀ ਉਦ੍ਹਾ ਜ਼ਬਾਨ ਬਿਆਨ ਕਹੇ,
ਨਿਰੰਕਾਰੀ ਰੂਪ ਹੈ ਗੁਰ ਨਾਨਕ, ਨਿਰੰਕਾਰੀ ਤਦੇ ਸਦਾਂਦਾ ਹੈ।



# 93.

## ਸ਼ੁਭ ਮੱਤਾਂ

ਜਦੋਂ ਜੰਮਿਓਂ ਤਾਂ ਮਿਲਣ ਵਧਾਈਆਂ,
ਤੂੰ ਵੱਡਾ ਹੋ ਕੇ ਨਿਘਰ ਗਿਓਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਬਾਲੀ ਉਮਰੇ ਤੂੰ ਦੁੱਧ ਵਿਚ ਭੁਲਿਓਂ,
ਵਡੇਰਾ ਹੋ ਕੇ ਖੇਡਦਾ ਫਿਰੇਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਫਿਰ ਪੜ੍ਹਨੇ ਸਕੂਲੇ ਪੈ ਗਿਓਂ,
ਕਿ ਉਥੇ ਕਈ ਪੜ੍ਹੇਂ ਪਟੀਆਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਜਦੋਂ ਆਣ ਕੇ ਜਵਾਨੀਆਂ ਕੁੱਦੀਆਂ,
ਤੂੰ ਲਾੜੀ ਨਾਲ ਲਾਵਾਂ ਲੈ ਲਈਆਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਛੱਡ ਆਪਣੀ ਪਰਾਈਆਂ ਵੇਖੇਂ,
ਜਾਂ ਕਾਮ ਨੇ ਵਿਖਾਈਆਂ ਅੱਖੀਆਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਪੂਰਾ ਹੋ ਗਿਓਂ ਤੂੰ ਭੋਲਿਆ! ਗ੍ਰਿਸਤੀ,
ਕਿ ਧੀਆਂ ਪੁੱਤ ਮੋਢੇ ਚੜ੍ਹ ਗਏ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਜਾਵੇਂ, ਘਰ ਤੋਂ ਕਮਾਣ ਲਈ ਦਮੜੇ,
ਤੇ ਖੋਤੇ ਵਾਂਗ ਆਵੇਂ ਲੱਦਿਆ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਬੁੱਢਾ ਹੋ ਗਿਓਂ ਤੇ ਕੰਬਲੀ ਗਲ ਗਈ,
ਅੱਖਾਂ ਕੰਨ ਹਾਰਦੇ ਗਏ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਨੂੰਹਾਂ ਪੁਤ੍ਰਾਂ ਡਿਉਢੀ ਚਿ ਬਿਠਾਇਆ,
ਲੈ ਕੁੱਤਿਆਂ ਦੀ ਭੋਗ ਜ਼ਿੰਦਗੀ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਜੰਮ ਆ ਗਏ ਤੇ ਜਿੰਦੜੀ ਲੈ ਗਏ,
ਜਮ-ਰਾਜ ਇਉਂ ਆਖਿਆ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਕੁੰਭੀ ਨਰਕ ਉਡੀਕਦਾ ਤੈਨੂੰ,
ਓਥੇ ਜਾ ਕੇ ਭੋਗ ਕੀਤੀਆਂ।

ਬੰਦਿਆ! ਬੰਦਿਆ! ਕਿ ਰੱਬ ਤੈਨੂੰ ਵਿਸਰ ਗਿਆ, ਓਇ ਗੰਦਿਆ!

ਬੰਦਾ ਨਰਕਾਂ 'ਚ ਹਾੜ੍ਹੇ ਕੱਢਦਾ,
ਕਿ ਨਾਮ ਕਿਉਂ ਜਪਿਆ ਨਹੀਂ।

ਹਾਏ ਓਇ ਹਾਏ! ਬਦੀਆਂ 'ਚ ਦਿਨ ਆਪਣੇ, ਮੈਂ ਗਵਾਏ ਓਇ!



# 94.

## ਸਿਦਕੀ ਦੀ ਮੰਗ

ਜੀਵੇਂ ਰੱਬ ਨਾਲ ਦਿਲੋਂ ਪ੍ਰੇਮ ਪਾਇਆ ਰਹਿਣ ਦੇ।
ਪੀਆ ਚਿਰਾਂ ਪਿਛੋਂ ਰੁਠੜਾ ਮਨਾਇਆ ਰਹਿਣ ਦੇ।

ਓਹਨੂੰ ਜਾਣ ਜਿੰਦ ਜਾਨ।
ਹੋ ਜਾ ਦਿਲੋਂ ਨਿਰਮਾਨ।

ਓਹਦੇ ਕਦਮਾਂ ਤੇ ਸੀਸ ਨੂੰ ਨਿਵਾਇਆ ਰਹਿਣ ਦੇ।

ਵੇਖ ਪੀਆ ਦੀ ਨੁਹਾਰ।
ਝਾਤੀ ਦਿਲ ਵਿਚ ਮਾਰ।

ਸਦਾ ਗਿਆਨ ਵਾਲੇ ਦੀਵੇ ਨੂੰ, ਜਗਾਇਆ ਰਹਿਣ ਦੇ।

ਸਦਾ ਨੀਵੀਂ ਨਿਗ੍ਹਾ ਰੱਖ।
ਹੋਵੀਂ ਓਸ ਤੋਂ ਨਾ ਵੱਖ।

ਉਹਦੇ ਪੈਰਾਂ ਵਿਚ ਅੱਥਰੂ ਰੁਲਾਇਆ ਰਹਿਣ ਦੇ।

ਮੰਗੀਂ ਮੰਗ ਨਾ ਤੂੰ ਕੋਈ।
ਕਰੀਂ ਇਹੋ ਅਰਜ਼ੋਈ।

ਮੈਨੂੰ ਏਸੇ ਤਰ੍ਹਾਂ ਪੀਆ ਅਪਣਾਇਆ ਰਹਿਣ ਦੇ।



# 95.

## ਸਪਤਮੀ

ਸਖੀਏ! ਚਲ ਚਲੀਏ ਪਟਨੇ ਨੂੰ,
ਦਰਸ਼ਨ ਦਾ ਲਾਹਾ ਖਟਨੇ ਨੂੰ।
ਅੱਜ ਆਇਆ ਕਲਗੀਧਾਰ ਨੀ,
ਨੀਲੇ ਦਾ ਸ਼ਾਹ ਅਸਵਾਰ ਨੀ।

ਜੋ ਡੁੱਬਦੇ ਦੇਂਦੇ ਤਾਰ ਨੀ, ਸਖੀਏ ਚਲ ਚਲੀਏ ਪਟਨੇ ਨੂੰ।

ਪਟਨੇ ਦੀਆਂ ਕਲਾਂ ਵਧਾਈਆਂ ਨੇ,
ਗੁਜਰੀ ਨੂੰ ਅੱਜ ਵਧਾਈਆਂ ਨੇ।

ਖ਼ੁਸ਼ੀਆਂ ਖ਼ੁਸ਼ੀਆਂ ਵਿਚ ਆਈਆਂ ਨੀ, ਸਖੀਏ ਚਲ ਚਲੀਏ....

ਚਲ ਚਲ ਕੇ ਦਰਸ਼ਨ ਪਾ ਆਈਏ,
ਚਰਨਾਂ ਤੇ ਸੀਸ ਨਿਵਾ ਆਈਏ।
ਅੱਜ ਸਪਤਮੀ ਭਾਗਾਂ ਵਾਲੀ ਨੀ,
ਆਇਆ ਇਸ ਬਾਗ਼ ਦਾ ਮਾਲੀ ਨੀ।

ਕਲਗੀਧਰ ਜੋਤ ਅਕਾਲੀ ਨੀ, ਸਖੀਏ ਚਲ ਚਲੀਏ ਪਟਨੇ ਨੂੰ।



## 96.

# ਬਤਲਾ ਦੀਆ ਕਿ ਯੂੰ

(ਉਰਦੂ ਰੰਗ)

ਕਰਤੇ ਹੋ ਨੇਕੀ ਇਸ ਤਰਹ, ਬਤਲਾ ਦੀ ਆ ਕਿ ਯੂੰ।
ਪੂਛਾ ਕਿ ਹਿੰਦ ਰੱਖਿਆ, ਹੋਤੀ ਹੈ ਕਿਸ ਤਰਹ?
ਵਾਲਿਦ ਕੋ ਭੇਜ ਦੇਹਲੀ ਮੇਂ, ਜਲਤਾ ਦੀਆ ਕਿ ਯੂੰ।
ਪੂਛਾ ਕਿ ਮਹਿਲ ਕੌਮ ਕਾ, ਬਨਤਾ ਹੈ ਕਿਸ ਤਰਹ?
ਬੇਟੇ ਚੁਨਾ ਦੀਵਾਰ ਮੇਂ, ਸਮਝਾ ਦੀਆ ਕਿ ਯੂੰ।
ਪੂਛਾ ਕਿ ਆਪ ਬੁਜ਼ਦਿਲੀ ਕਰਤੇ ਹੋ ਕੈਸੇ ਦੂਰ?
ਚਿੜੀਓਂ ਸੇ ਲੇ ਕੇ ਬਾਜ਼ ਕੋ ਤੁੜਵਾ ਦੀਆ ਕਿ ਯੂੰ।
ਪੂਛਾ ਕਿ ਜਾਨ ਮਰਦੋਂ ਮੇਂ, ਕੈਸੇ ਹੋ ਡਾਲਤੇ?
ਅੰਮ੍ਰਿਤ ਛਕਾ ਕੇ ਮੋਹਜਜ਼ਾ, ਦਿਖਲਾ ਦੀਆ ਕਿ ਯੂੰ।
ਪੂਛਾ ਕਿ ਸੂਰਬੀਰੋਂ ਕੋ ਕੈਸੇ ਹੋ ਜੀਤਤੇ?
ਨਿਗਾਹ ਸੇ ਸੈਦ ਖ਼ਾਨ ਕੋ, ਝੁਕਵਾ ਦੀਆ ਕਿ ਯੂੰ।
ਪੂਛਾ ਕਿ ਚੀਂਟੀ ਕੈਸੇ ਹੋ ਹਾਥੀ ਪੈ ਪੇਲਤੇ?
ਕਹਿ ਕਰ ਬਚਿਤ੍ਰ ਸਿੰਘ ਕੋ, ਦੁਹਰਾ ਦੀਆ ਕਿ ਯੂੰ।
ਪੂਛਾ ਕਿ ਆਪ ਦੇਤੇ ਹੋ ਕੁਰਬਾਨੀ ਕਿਸ ਤਰਹ?
ਲਖ਼ਤਿ-ਜਿਗਰ ਚਮਕੌਰ ਮੇਂ ਕਟਵਾ ਦੀਆ ਕਿ ਯੂੰ।
ਪੂਛਾ ਸ਼ਹਿਨਸ਼ਾਹ ਹੋਤੇ ਭੀ ਕੈਸੇ ਫ਼ਕੀਰ ਹੋ?
ਬਨੇ ਵੋਹ ਪੀਰ ਉਚ ਕੇ ਮਨਵਾ ਦੀਆ ਕਿ ਯੂੰ।
ਪੂਛਾ ਕਿ ਕਿਸ ਤਰਹ ਤੁਮ ਸਰਬੰਸ ਦਾਨੀ ਹੋ?
ਘਰ ਬਾਰ ਔਰ ਪਰਵਾਰ ਕੋ ਲੁਟਵਾ ਦੀਆ ਕਿ ਯੂੰ।
ਪੂਛਾ ਕਿ ਰਾਖੀ ਕਰਤੇ ਹੋ ਸਿਖੋਂ ਕੀ ਕਿਸ ਤਰਹ?
ਜੋਗੇ ਕੋ ਵੇਸਵਾ ਸੇ, ਜਾ ਬਚਾ ਦੀਆ ਕਿ ਯੂੰ?
ਮਾਨਾ! ਖ਼ਲਕ ਨੇ, ਆਪ ਕੁਰਬਾਨੀ ਕੇ ਪੁਤਲੇ ਹੈਂ!
ਖ਼ੁਦ ਕੋ ਭੀ ਲੇਖੇ ਲਾ ਦੀਆ, ਦਰਸਾ ਦੀਆ ਕਿ ਯੂੰ।



# 97.

## ਵੇਖ ਜਾ

ਹਾਲ ਆਪਣੇ ਪੰਥ ਦਾ, ਐ ਪੰਥ-ਵਾਲੀ ਵੇਖ ਜਾ।
ਫੁੱਟ ਪਾਪਣ ਨੇ ਜੋ ਕੀਤੀ, ਓਹ ਬੇਹਾਲੀ ਵੇਖ ਜਾ।

ਵੀਰ ਤੇ ਵੀਰਾਂ ਦੇ ਚਲਦੇ, ਬੋਲੀਆਂ ਦੇ ਤੀਰ ਨੇ,
ਪ੍ਰੇਮ ਤੋਂ ਦਿਲ ਹੋ ਗਏ, ਵੀਰਾਂ ਦੇ ਖ਼ਾਲੀ ਵੇਖ ਜਾ।

ਏਕਤਾ ਇਤਫ਼ਾਕ ਨੂੰ, ਤਿਲਾਂਜਲੀ ਹਨ ਦੇ ਚੁਕੇ,
ਫੁੱਟ ਵਿਚ ਫਾਥੇ ਪਏ, ਆਪਣੇ ਅਕਾਲੀ ਵੇਖ ਜਾ।

ਈਰਖਾ ਦੀ ਅੱਗ ਵਿਚ ਦਿਨ ਰਾਤ ਸੜਦੇ ਨੇ ਪਏ,
ਆਪ ਹੱਥੀਂ ਭੁੱਲੜਾਂ ਇਹ ਅੱਗ ਬਾਲੀ ਵੇਖ ਜਾ।

ਛੱਡ ਕੇ ਮੰਝਧਾਰ ਵਿਚ ਲੜਦੇ ਮੁਹਾਣੇ ਨੀ ਪਏ,
ਛਿੱਤਰੀਂ ਵੰਡਦੇ ਪਏ ਭੋਲੇ ਭਿਆਲੀ ਵੇਖ ਜਾ।

ਲੋੜ ਤੇਰੀ ਫੇਰ ਜੱਗ ਤੇ, ਪੰਥ ਨੂੰ ਹੈ ਹੇ ਪਿਤਾ!
ਪੰਥ ਦਾਤੇ ਨੂੰ ਤੂੰ ਅੱਜ ਬਣਿਆ ਸਵਾਲੀ ਵੇਖ ਜਾ।



# 98.

## ਹਕੀਕਤ

ਜਦ ਹਕੀਕਤ ਬੀਰ ਨੇ, ਜਿੰਦੜੀ ਤਲੀ ਤੇ ਧਰੀ।
ਆ ਗਈ ਮਾਤਾ ਲਾਲ ਦੀ ਤੜਫ਼ੇ ਦਰਦ ਭਰੀ।

ਆਖੇ ਲਾਲ ਹਕੀਕਤਾ, ਮਰ ਜਾਵੇ ਉਹ ਮਾਂ।
ਮੇਟੇ ਜਿਸ ਦਾ ਲਾਡਲਾ, ਦੁਨੀਆਂ ਵਿਚੋਂ ਨਾਂ।

ਮੈਂ ਘੋਲੀ ਮੈਂ ਸਦਕੜੇ, ਬੱਚਾ! ਮੈਂ ਕੁਰਬਾਨ।
ਰੱਖ ਲੈ ਆਪਣੀ ਜਿੰਦੜੀ, ਹੋ ਜਾ ਮੁਸਲਮਾਨ।

ਅਜੇ ਨਾ ਬੱਚਾ ਵੇਖਿਆ, ਤੇਰਾ ਮੈਂ ਕੋਈ ਸੁੱਖ।
ਕੁਦਰਤ ਲੱਗੀ ਦੇਣ ਹੈ, ਹੋਰ ਨਵਾਂ ਹੀ ਦੁੱਖ।

ਸਿਹਰਾ ਤੇਰਾ ਟੰਗਿਆ, ਬੱਚਾ ਥੰਮ੍ਹੀ ਨਾਲ।
ਗਾਨਾ ਤੇਰਾ ਰੱਖਿਆ, ਬੁਗਣੀ ਵਿਚ ਸੰਭਾਲ।

ਲਾਚਾ ਤੇਰੀ ਜੰਞ ਦਾ, ਅਜੇ ਪਿਆ ਬੇਦਾਗ਼।
ਲੀਤਾ ਅਜੇ ਨ ਬੰਨਰੀ, ਉੱਤੇ ਕੱਢਿਆ ਬਾਗ਼।

ਡੋਲਾ ਨਿੱਕੀ ਭੈਣ ਦਾ, ਚੁੱਕ ਨਾ ਡਿੱਠਾ ਤੁੱਧ।
ਇਹ ਕੀ ਲੱਗਾ ਕਰਨ ਹੈਂ, ਸਿਦਕ ਸਬਰ ਦਾ ਯੁੱਧ।

ਮੇਰੀ ਆਂਦਰ ਬਾਲ ਨਾ, ਮੈਂ ਸਦਕੇ ਕੁਰਬਾਨ।
ਰੱਖ ਲੈ ਆਪਣੀ ਜਿੰਦੜੀ, ਬਣ ਜਾ ਮੁਸਲਮਾਨ।

ਬਾਲ ਹਕੀਕਤ ਬੋਲਿਆ, ਸੁਣ ਨੀ ਮੇਰੀਏ ਮਾਂ।
ਤੈਨੂੰ ਛੱਡ ਮੈਂ ਲੈ ਲਈ, ਅੱਜ ਤੇਗ਼ਾਂ ਦੀ ਛਾਂ।

ਗਾਨਾ ਬੱਧਾ ਮੌਤ ਦਾ, ਅੱਜ ਮੈਂ ਚਾਵਾਂ ਨਾਲ।
ਘੋੜੀ ਚੜ੍ਹ ਕੇ ਅਜ਼ਲ ਦੀ, ਟੋਰੀ ਚਾਲ ਰਵਾਲ।

ਲਾੜੀ ਵਰਨੀ ਉਹ ਮੈਂ, ਕੋਈ ਨਾ ਜਿਸ ਦੇ ਤੁੱਲ।
ਕੁਰਬਾਨੀ ਦੇ ਗਲ ਅੰਮੀਏ! ਪਾਵਾਂਗਾ ਮੈਂ ਫੁੱਲ।
ਜਦ ਤੱਕ ਧਰਤੀ ਅੰਮੀਏ! ਧੀਰਜ ਬਲ ਧਰੇ।

ਜਦ ਤਕ ਸੂਰਜ ਚੰਦਰਮਾ, ਚਾਨਣ ਜਗ ਕਰੇ।

ਜਦ ਤੱਕ ਮਾਂ! ਹਿਮਾਲੀਆ, ਹੈ ਜਗ ਵਿਚ ਨਿਸ਼ਾਨ।
ਮੈਂ ਨਹੀਂ ਤਦ ਤਕ ਹੋਵਣਾ ਡਰ ਕੇ ਮੁਸਲਮਾਨ।

ਕਈ ਹਕੀਕਤ ਹੋਣਗੇ, ਇਕ ਨੂੰ ਰੋ ਨਾ ਮੂਲ।
ਧਰਮ ਸਿਦਕ ਦੇ ਨਾਮ ਤੋਂ, ਜਾਨ ਦੇਣਗੇ ਹੂਲ।

ਧਰਮੀ ਇਤਨਾ ਆਖ ਕੇ, ਧਰ ਸਾਹਿਬ ਦਾ ਧਿਆਨ।
ਸੱਚ ਤੇ ਸਦਕੇ ਹੋ ਗਿਆ, ਵੇਂਹਦਾ ਰਿਹਾ ਜਹਾਨ।

ਜਦ ਤਕ ਧਰਤੀ ਚੰਦਰਮਾ, ਸੂਰਜ ਮਾਹ ਅਤੇ ਸਾਲ।
ਤਦ ਤੱਕ ਜਿਊਂਦਾ ਰਹੇਗਾ, ਬੀਰ ਹਕੀਕਤ ਬਾਲ।



## 99.

## ਐ ਕੌਮ

ਐ ਕੌਮ ਸੰਭਲ ਕਰ ਹੋਸ਼ ਜ਼ਰਾ,
ਤੂੰ ਵੇਖ ਸਮਾਂ ਬਰਬਾਦ ਨਾ ਕਰ।
ਭੁੱਲ ਜਾ ਫੁੱਟ ਵੈਰ ਵਿਰੋਧਾਂ ਨੂੰ,
ਗੱਲ ਬੀਤੀ ਪਿਛਲੀ ਯਾਦ ਨਾ ਕਰ।
ਤਕਦੀਰ ਬਣਾ ਉੱਠ ਕੇ ਆਪਣੀ,
ਤਦਬੀਰ ਕੋਈ ਕਰ ਰਲ ਮਿਲ ਕੇ।
ਰੱਖ ਮੇਲ-ਮਿਲਾਪ ਵਲੋਂ ਅੱਖ ਤੂੰ,
ਨਾ ਪਾਟ ਦਿਲੋਂ ਤੇ ਫ਼ਸਾਦ ਨਾ ਕਰ।
ਦਸਮੇਸ਼ ਗੁਰੂ ਤੇ ਰੱਖ ਨਿਸ਼ਚਾ,
ਮੰਜ਼ਿਲ ਵਲ ਵਧ ਐ ਕੌਮ ਸਦਾ।
ਪੈਰਾਂ ਤੇ ਖਲੋ ਕੇ ਘੜ ਹੋਣੀ,
ਆਜਿਜ਼ ਹੋ ਹੋ ਫ਼ਰਿਆਦ ਨਾ ਕਰ।
ਇਨਸਾਫ਼ ਲਈ ਡਟ ਜਾ ਹੁਣ ਤੂੰ,
ਹੱਕ ਤੇ ਕੁਰਬਾਨ ਵਿਖਾ ਹੋ ਕੇ।
ਆਜ਼ਾਦ ਮੁਲਕ ਵਿਚ ਵਸ ਏਦਾਂ,
ਬੇ-ਦਾਦ ਨਾ ਰਹਿ, ਬੇਦਾਦ ਨਾ ਕਰ।

